੧ ੴ ਸਤਿਗੁਰ ਪ੍ਰਸਾਦਿ ॥

# ਸਾਹਿਬ
# ਸ੍ਰੀ ਗੁਰੂ ਨਾਨਕ ਦੇਵ ਜੀ
## ਦੀ
# ਓਅੰਕਾਰਏਸ਼੍ਵਰ ਫੇਰੀ

ਭਗਤ ਸਿੰਘ 'ਹੀਰਾ'

ਭੇਟਾ : ੩-੦੦

 

# ਦੁਆਦਸ ਸਿਲਾ



ਸਿਕੰਦ ਪੁਰਾਣ ਵਿਚ ਲਿਖਿਆ ਹੈ ਕਿ ਸ਼ਿਵਜੀ ਦੀ ਅਯੋਗ ਲਿੰਗ ਵਰਤੋਂ ਨੂੰ ਵੇਖਕੇ ਰਿਸ਼ੀਆਂ ਨੇ ਸਰਾਪ ਦਿਤਾ ਜਿਸ ਦਾ ਫਲ-ਸਰੂਪ ਉਸ ਦੇ ਲਿੰਗ ਦਾ ਝੜ ਜਾਣਾ ਸੀ। ਇਹ ੧੨ ਟੁਕੜਿਆਂ ਵਿਚ ਵੱਖ ਵੱਖ ਥਾਵਾਂ ਦੇ ਡਿਗਾ ਤੇ ਪੂਜਯ ਚਿੰਨ ਬੁਣ ਗਿਆ।

ਸ਼ਿਵ ਤੇ ਨੰਦੀ ਉਪ ਪੁਰਾਣਾ ਵਿਚ ਸ਼ਿਵਜੀ ਆਪਣੇ ਰੂਪ ਬਾਰੇ ਦਸਦੇ ਹਨ :—

"ਮੈਂ ਸਰਬ-ਵਿਆਪਕ ਹਾਂ ਪਰ ਵਸ਼ੇਸ਼ ਕਰਕੇ ਬਾਰ੍ਹਾਂ ਲਿੰਗ ਰੂਪਾਂ ਤੇ ਅਸਥਾਨਾਂ ਤੇ ਹੀ ਉਪਸਥਿਤ ਹਾਂ।"

ਉਪ੍ਰੋਕਤ ਲਿੰਗ-ਰੂਪਾਂ ਤਥਾ ਅਸਥਾਨਾ ਨੂੰ ਦੁਆਦਸ ਸਿਲਾ ਦਾ ਨਾਮ ਦਿਤਾ ਗਿਆ ਹੈ। ਵੇਰਵਾ ਲਿਸ ਪਰਕਾਰ ਹੈ :—

## (੧) ਸੋਮਨਾਥ ਜਾਂ ਸੋਮੇਸ਼ੁਰ

ਅਜ ਕਲ ਦੀ ਪ੍ਰਾਂਤ ਵੰਡ ਅਨਸਾਰ ਇਹ ਅਸਥਾਨ ਗੁਜਰਾਤ ਪ੍ਰਾਂਤ ਵਿਚ ਆਉਂਦਾ ਹੈ। ਦੁਆਰਕਾ ਤੋਂ ੧੨ ਕੋਹਾਂ ਦੀ ਦੂਰੀ ਤੇ ਸੋਮਨਾਥ ਦੇ ਤੱਟ ਤੇ ਪੂਰਵ ਵਿਭਾਸ ਕੁਸ਼ੇਤ੍ਰ ਵਿਚ ਸ਼ਸੋਭਿਤ ਹੈ। ਮਹਿਮੂਦ ਗ਼ਜ਼ਨਵੀ ਨੇ ਇਸ ਮੰਦਰ ਨੂੰ ਮਾਰਚ ਸੰਨ ੧੦੨੪ ਈ: ਵਿਚ ਲੁਟਿਆ ਸੀ ਤੇ ਸ਼ਿਵ ਮੂਰਤੀ ਨੂੰ ਤੋੜ ਕੇ ਬੇ-ਓੜਕ ਧੰਨ ਪ੍ਰਾਪਤ ਕੀਤਾ ਸੀ।

## (੨) ਮਲਿਕਾਰਜਨ ਜਾਂ ਸ੍ਰੀ ਸੈਲ

ਇਹ ਮੰਦਰ ਕ੍ਰਿਸ਼ਨਾ ਨਦੀ ਦੇ ਤੱਟ ਤੇ ਕਿਸਾ ਕੰਢਾ ਦੇ ਲਾਗੇ ਸ੍ਰੀ-ਸੈਲ਼ ਪਰਬਤ ਤੇ ਸਥਿਤ ਹੈ।

## (੩) ਮਹਾਂ ਕਾਲੇਸ਼ੁਰ

ਉਜੈਨ ਵਿਚ ਹੈ। ਅਲਤਮਸ਼ ਨੇ ਇਸ ਮੰਦਰ ਨੂੰ ੧੨੩੧ ਈਸਵੀ ਵਿਚ ਲੁਟਿਆ ਸੀ ਤੇ ਸ਼ਿਵ-ਮੂਰਤੀ ਨੂੰ ਦਿਲੀ ਲਿਜਾ ਕੇ ਚੂਰਨ ਕਰ ਦਿਤਾ ਸੀ।

(੪) **ਓਅੰਕਾਰ**

੧੨ ਵਿਚੋਂ ਸਰਵ ਸਰੇਸ਼ਟ ਲਿੰਗ ਹੈ ਤੇ ਇਸ ਲਖ ਦਾ ਵਿਸ਼ਾ ਹੈ।

(੫) **ਧਰਣੇਸ਼੍ਵਰ**

ਮਹਾਰਾਸ਼ਟਰਾ ਦੇ ਇਤਿਹਾਸਕ ਨਗਰ ਔਰੰਗਾਬਾਦ ਦੇ ਨੇੜੇ ਤੇੜੇ ਹੈ।

(੬) **ਵੈਦਯ-ਨਾਥ**

ਬਿਹਾਰ ਪ੍ਰਾਂਤ ਦੇ ਪ੍ਰਸਿਧ ਬੋਧੀ ਤੇ ਹਿੰਦੂ ਤੀਰਥ 'ਗਯਾ' ਦੇ ਨੇੜੇ ਦੇਵ ਗੜ੍ਹ ਵਿਚ ਵਿਦਮਾਨ ਹੈ। ਤੀਰਥ ਯਾਤ੍ਰਾ ਲਈ ਪ੍ਰਸਿਧ ਅਸਥਾਨ ਹੈ।

(੭) **ਰਾਮੇਸ਼੍ਵਰਮ**

ਧਨਸ਼ਕੋਡੀ ਲਾਗੇ, ਪਾਂਬਨ ਦੀਪ ਵਿਚ ਸਸ਼ੋਭਿਤ ਹੈ ਸ਼ਿਵ ਲਿੰਗ ਦੇ ਉਤੇ ਇਕ ਸੌ ਫੁਟ ਉਚਾ ਆਲੀਸ਼ਾਨ ਮੰਦਰ ਬਣਿਆ ਹੋਇਆ ਹੈ। ਕਹਿੰਦੇ ਹਨ ਇਹ ਮੰਦਰ ਸ੍ਰੀ ਰਾਮ ਚੰਦਰ ਜੀ ਨੇ ਸਥਾਪਿਤ ਕੀਤਾ ਸੀ।

ਧਨਸ਼ਕੋਡੀ ਲੰਕਾ ਦੀਪ ਜਾਣ ਲਈ ਇਕ ਨਿਕੀ ਜਹੀ ਬੰਦਰਗਾਹ ਹੈ। ਰਾਮ ਜੀ ਦਾ ਲੰਕਾ ਜਾਣ ਲਈ ਪਥਰਾਂ ਦਾ ਬਣਾਇਆ ਗਿਆ ਸੇਤ-ਬੰਧ ਪੁਲ ਇਥੋਂ ਹੀ ਅਰੰਭ ਹੁੰਦਾ ਹੈ।

(੮) **ਭੀਮ-ਸ਼ੰਕਰ**

ਸਾਕਿਣੀ ਨਦੀ ਦੇ ਕੰਢੇ ਮਹਾਰਾਸ਼ਟਰਾਂ ਪ੍ਰਾਂਤ ਦੇ ਪ੍ਰਸਿਧ ਸ਼ਹਿਰ ਪੂਨਾ ਪਾਸ ਹੈ ਤੇ ਬੜੇ ਸਤਕਾਰ ਨਾਲ ਪੂਜਿਆ ਜਾਂਦਾ ਹੈ।

(੯) **ਵਿਸ਼੍ਵੇਸ਼੍ਵਰ**

ਬਨਾਰਸ (ਕਾਂਸ਼ੀ) ਵਿਚ ਹੈ। ਇਸ ਨੂੰ ਜਯੋਤਰ ਲਿੰਗ ਵੀ ਕਹਿੰਦੇ ਹਨ। ਸੱਦੀਆਂ ਤੋਂ ਉਪਾਸ਼ਨਾ ਦਾ ਮੁਖ ਸਾਧਨ ਬਣਿਆ ਹੋਇਆ ਹੈ।

(੧੦) **ਤ੍ਰਯੰਬਕ ਤ੍ਰਯਕਮ (ਤਿਰੰਗਾ)**

ਗੋਮਤੀ ਨਦੀ ਦੇ ਪਤਨ ਤੇ ਹੈ। ਮਹਾਨ ਕੋਸ਼ (ਗੁਰਸ਼ਬਦ ਰਤਨਾਗਰ) ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ ਅਨਸਾਰ ਇਹ ਅਸਥਾਨ ਪੰਚ-ਵਟੀ ਪਾਸ ਗੋਂਦਾਵਰੀ ਨਦੀ ਦੇ ਤੱਟ ਤੇ ਹੈ।

(੧੧) **ਨਾਗੇਸ਼੍ਵਰ**

ਦਵਾਰਕਾ ਤੋਂ ਤਿੰਨ ਕੋਹ ਦੀ ਦੂਰੀ ਤੇ ਹੈ।

(੧੨) **ਕੇਦਾਰ-ਨਾਥ ਜਾਂ ਕੇਦਾਰੇਸ੍ਵਰ**

ਉਤਰਾ ਖੰਡ ਜ਼ਿਲ੍ਹਾ ਟੀਰੀ-ਗੜ੍ਹਵਾਲ ਵਿਚ ਹੈ। ਇਹ ਅਕਾਰ ਰਹਿਤ ਪਥਰ ਹੈ ਤੇ ਦੇਵਤੇ ਦੇ ਰੂਪ ਵਿਚ ਪੂਜਿਆ ਜਾਂਦਾ ਹੈ।

**ਨੋਟ** :—(੧) ਨਾਂਗ ਨਾਥ ਜਾਂ ਨਾਗ ਨਾਥੇਸ ਅਤੇ ਵਾਮੇਸ੍ਵਰ ਛੇਵੇਂ ਤੇ ੧੧ਵੇਂ ਲਿੰਗ ਦੇ ਹੋਰ ਨਾਮ ਵੀ ਕਹੇ ਜਾਂਦੇ ਹਨ।

(੨) ਉਪ੍ਰੋਕਤ ਜਾਣ ਪਛਾਣ ਹੇਠ ਲਿਖੀਆ ਪੁਸਤਕਾਂ ਦੇ ਅਧਾਰ ਤੇ ਦਿਤੀ ਗਈ ਹੈ :—

(ੳ) ਮਹਾਨ ਕੋਸ਼ (ਗੁਰ ਸ਼ਬਦ ਰਤਨਾਗਰ) ਪੰਨਾ ੭੧੯ ਕਾਲਮ ੧

(ਅ) ਹਿੰਦੂ ਮਿਥਹਾਸ ਕੋਸ਼ ਕ੍ਰਿਤ ਜੋਨ ਡਾਨਸਨ (ਭਾਸ਼ਾ ਵਿਭਾਗ ਪਇਆਲਾ ਛਾਪ) ਪੰਨਾ ੫੦੮-੯।

## ਮਾਨਧਾਤਾ

ਇਕਸ਼ਕ ਵੰਸੀ ਪ੍ਰਸਿਧ ਪੁਰਾਣਿਕ ਰਾਜਾ ਯੁਵਨਾਸੂ ਦੇ ਇਕਲੌਤੇ ਪੁਤਰ ਦਾ ਨਾਮ ਮਾਨਧਾਤਾ ਸੀ। ਇਸ ਦੇ ਜਨਮ ਬਾਰੇ 'ਹਰਿਵੰਸ' ਆਦਿ ਕਈ ਪੁਰਾਣਾ ਵਿਚ ਜ਼ਿਕਰ ਆਇਆ ਹੈ। ਵਿਸ਼ਨੂੰ ਪੁਰਾਣ ਵਿਚ ਇਸਦੇ ਜਨਮ ਬਾਰੇ ਇਕ ਵਚਿਤ੍ਰ ਅਤੇ ਗੈਰ ਕੁਦਰਤੀ ਪ੍ਰਸੰਗ ਆਇਆ ਹੈ। ਬਾਕੀ ਪੁਰਾਣਾ ਵਿਚ ਜਨਮ ਕਥਾ ਬਾਰੇ ਕੋਈ ਨਿਰਾਲਾਪਨ ਨਹੀਂ। ਵਿਸ਼ਨੂੰ ਪੁਰਾਣ ਦਾ ਪ੍ਰਸੰਗ ਇਸ ਪ੍ਰਕਾਰ ਹੈ :—

"ਰਾਜਾ ਯੁਵਨਾਸੂ ਦੀ ਕੋਈ ਨਰੀਨਾ ਸੰਤਾਨ ਨਹੀਂ ਸੀ ਤੇ ਏਸ ਗਲੋਂ ਓਹ ਬੜਾ ਚਿੰਤਾਤਰ ਸੀ। ਸਮੇਂ ਦੇ ਮਹਾਨ ਰਿਸ਼ੀਆਂ ਪਾਸੋਂ ਉਸ ਨੇ ਕਈ ਹਵਨ ਕਰਵਾਏ ਤਾਂ ਜੋ ਕਿਸੇ ਉਪਾਏ ਉਸਨੂੰ ਪੁਤਰ ਦੀ ਦਾਤ ਪ੍ਰਾਪਤ ਹੋਵੇ। ਰਿਸ਼ੀਆਂ ਨੇ ਇਕ ਪਾਣੀ ਦਾ ਭਰਿਆ ਹੋਇਆ ਘੜਾ ਇਕ ਉਚੀ ਥਾਂ ਤੇ ਟਿਕਾਇਆ ਹੋਇਆ ਸੀ। ਹਵਨਾਂ ਵਿਚ ਪੜ੍ਹੇ ਗਏ ਮੰਤ੍ਰਾਂ ਨਾਲ ਉਸਦੇ ਪਾਣੀ

ਵਿਚ ਇਸ ਕਦਰ ਸ਼ਕਤੀ ਪੈਦਾ ਹੋ ਗਈ ਸੀ ਕਿ ਉਹ ਪੀਣ ਵਾਲੇ ਦੀ ਕੁਖੋਂ ਨਰ-ਸੰਤਾਨ ਪੈਦਾ ਕਰ ਸਕੇ ।

ਇਕ ਰਾਤ ਰਾਜਾ ਯੁਵਨਾਸ੍ਵ ਪਾਣੀ ਦੀ ਤ੍ਰਿਖਾ ਦੇ ਕਾਰਨ ਵਿਆਕਲ ਹੋ ਕੇ ਉਸ ਘੜੇ ਵਿਚੋਂ ਜੱਲ ਛੱਕ ਕੇ ਤ੍ਰਿਪਤ ਹੋ ਗਿਆ । ਉਸਨੂੰ ਕੀ ਪਤਾ ਸੀ ਕਿ ਇਸ ਅਭੋਲ ਪੀਤੇ ਪਾਣੀ ਨੇ ਇਸਨੂੰ ਮਾਂ ਬਣਾ ਦੇਣਾ ਹੈ ।

ਇਸ ਪਾਣੀ ਨੇ ਰਾਜੇ ਨੂੰ ਗਰਭਵੰਤ ਕਰ ਦਿਤਾ ਤੇ ਸਮਾ ਪੁਗਣ ਤੇ ਉਸਦੀ ਸੱਜੀ ਵੱਖੀ ਵਿਚੋਂ ਇਕ ਬਾਲਕ ਨੇ ਜਨਮ ਲਿਆ । ਇਸ ਗਲ ਨੇ ਰਿਸ਼ੀਆਂ ਨੂੰ ਚਿੰਤਾਤਰ ਕਰ ਦਿਤਾ । ਉਹ ਸੋਚ ਰਹੇ ਸਨ ਕਿ ਇਸ ਬੱਚੇ ਨੂੰ ਦੁਧ ਕੌਣ ਪਿਲਾਵੇ ਗਾ ਤੇ ਇਸਦੀ ਪਾਲਨਾ ਕਿਸ ਪਰਕਾਰ ਕੀਤੀ ਜਾ ਸਕੇਗੀ ਕਿ ਰਾਜਾ ਇੰਦਰ ਨੇ ਇਹ ਸੇਵਾ ਆਪਣੇ ਜ਼ਿਮੇ ਲੈ ਲਈ ਤੇ ਮਾਂ ਦੇ ਥੱਣ ਦੀ ਥਾਂ ਤੇ ਆਪਣੀ ਇਕ ਉਂਗਲ ਉਸਦੇ ਮੂੰਹ ਵਿਚ ਪਾ ਦਿਤੀ । ਉਸ ਦਿਨ ਤੋਂ ਇਸ ਬਾਲਕ ਦਾ ਨਾਮ ਮਾਂਧਾਤ੍ਰੀ ਪ੍ਰਸਿਧ ਹੋ ਗਿਆ । ਮਾਂਧਾਤਾ ਜਾਂ ਮਾਨ-ਧਾਤਾਂ ਮਾਂਧਾਤ੍ਰੀ ਦਾ ਹੀ ਵਿਗੜਿਆ ਹੋਇਆ ਰੂਪ ਹੈ । ਇਹ ਰਾਜਾ ਬਾਦ੍ਹ ਵਿਚ ਇਕ ਚੱਕਰਵਰਤੀ ਰਾਜਾ ਪ੍ਰਸਿਧ ਹੋਇਆ ।[1]

ਪੁਰੁਕੁਤਸ ਅਤੇ ਮੁਚਕੁਂਦ ਮਾਂਨਧਾਤਾ ਦੇ ਪੁਤਰ ਸਨ । ਇਹ ਦੋਵੇ ਵਡ-ਪਰਤਾਪੀ ਇਤਿਹਾਸਕ ਹਸਤੀਆਂ ਹੋ ਗੁਜ਼ਰੀਆਂ ਹਨ । ਗੁਰਬਾਣੀ ਵਿਚ ਵੀ ਭੱਟਾਂ ਨੇ ਰਾਜਾ ਮਾਂਧਾਤਾ ਦਾ ਜ਼ਿਕਰ ਇਸ ਪਰਕਾਰ ਕੀਤਾ ਹੈ :—

**ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ ॥**

(ਸਵਈਏ ਮਹਲੇ ਪਹਿਲੇ ਕੇ ਪੰਨਾ ੧੩੯੦)

੧. ਮਹਾਨ ਕੋਸ਼ (ਗੁਰ ਸ਼ਬਦ ਰਤਨਾਗਾਰ) ਪੰਨਾ ੭੨੨

# ਓਅੰਕਾਰੇਸ਼੍ਵਰ

ਮੱਸਿਆ ਦੀ ਕਜਲ ਰੰਗੀ ਰਾਤ ਜਿਵੇਂ ਤਾਰਿਆਂ ਦੇ ਰੂਪ ਤੇ ਲਿਸ਼ਕਾਰ ਨੂੰ ਸਗੋਂ ਨਿਖਾਰਦੀ ਹੈ, ਬਿਜਲੀ ਸਾਵਣ-ਭਾਦ੍ਰੋਂ ਦੀਆਂ ਮੇਘ-ਘਟਾਵਾਂ ਵਿਚ ਕੂੰਦ ਕੇ ਜਿਵੇਂ ਮਟਕਾਉਂਦੇ ਨੈਨਾਂ ਨੂੰ ਚੁੰਧਿਆਉਂਦੀ ਹੈ, ਜਾਂ ਬ੍ਰਿਜ ਦੀਆਂ ਕੁੰਜਾਂ ਵਿਚੋਂ ਲੰਘਦੀ ਜਮਨਾ ਜਿਵੇਂ ਕਿਸੇ ਪਰਬਤ ਉਤੇ ਚਿਣੀਆਂ ਨੀਲ-ਮਣੀਆਂ ਦੀ ਭਾਅ ਮਾਰਦੀ ਹੈ ਤਿਵੇਂ ਹੀ ਹਿਮਲਾਈ ਪਰਬਤੀ ਖਹਿਬਰਾਂ ਨੂੰ ਚੀਰਦੀ ਤੇ ਸਾਗਵਾਨੀ ਬਨ-ਖੰਡਾਂ ਵਿਚੋਂ ਲੰਘਦੀ ਨਰਬਦਾ ਨਾਗ-ਪੇਚ ਪਾਦੀ, ਜਦੋਂ ਮੱਧ ਭਾਰਤੀ ਥਲਾਂ ਵਿਚ ਪਰਿਵੇਸ਼ ਕਰਦੀ ਹੈ ਤਾਂ ਇਵੇਂ ਹੀ ਜਾਪਦਾ ਹੈ ਜਿਵੇਂ ਭੋਲੇ ਸ਼ੰਕਰ ਦੇ ਨੀਲ-ਕੰਠੀ ਗਲੇ ਨੂੰ ਤਿਆਗ ਕੋਈ ਰੂਪਹਿਲੀ ਨਾਗਨ' ਮਲਿਆਗਰ ਬੱਨ ਦੇ ਕਿਸੇ ਚੰਦਨ ਬੂਟੇ ਨੂੰ ਵਲੱਸਣ ਦੇ ਚਾਅ ਵਿਚ, ਰਾਹ ਦੇ ਡੱਕੇ ਬੰਨੇ ਤੋੜਦੀ ਵਾਹੋ ਦਾਹੀ ਦੌੜਦੀ ਜਾ ਰਹੀ ਹੈ।

ਮੱਧ-ਪ੍ਰਾਂਤ ਦੇ ਨੀਮਾੜ ਪਰਗਨੇ ਵਿਚ ਪਰਵੇਸ਼ ਕਰਦਿਆਂ ਹੀ ਇਸ ਦੇ ਵੇਗ ਵਿਚ ਕਿਸੇ ਅਨੋਖੀ ਖਿਚ ਨੇ ਰੁਕਾਵਟ ਪਾ ਦਿਤੀ ਤੇ ਇਸ ਦਾ ਵਹਾਉ ਸੁਸਤਾ ਗਿਆ। ਇਸ ਨੂੰ ਇਥੇ ਆਪਣੇ ਜਨਮ ਦਾਤਾ ਦਾ 'ਓਂਕਾਰ ਲਿੰਗ[1]' ਦਿਸ ਪਿਆ। ਭਲਾ ਹੁਣ ਇਸਦੀ ਪਰਕਰਮਾ ਕੀਤੇ ਬਿਨਾ ਲੰਘੇ ਤਾਂ ਕਿਵੇਂ ਲੰਘੇ ? ਇਸੇ ਸੋਚ ਵਿਚ ਸੀ ਕਿ ਇਸ ਨੂੰ ਕਾਵੇਰੀ ਨੱਦੀ ਨੇ ਆ ਉਤਸ਼ਾਹਿਆ ਤੇ ਫੇਰ ਦੋਹਾਂ ਨੇ ਮਸਲਤ ਕਰਕੇ ਇਸ ਸਾਰੇ ਅਸਥਾਨ ਨੂੰ ਅਜਿਹਾ ਗਲਵਕੜ ਲਿਆ ਕਿ ਇਹ ਓਮ ਅਖਰ ਨਾਲ ਮਿਲਦਾ ਜੁਲਦਾ ਇਕ ਦੀਪ ਬਣ ਗਿਆ।

ਰਾਜਾ ਮਾਨਧਾਤਾ[1] ਨੇ[2] ਇਸ ਦੀਪ ਨੂੰ ਵਸਾਇਆ। ਓਅੰਕਾਰ ਲਿੰਗ[3] ਵਾਲੀ ਥਾਂ ਤੇ ਇਕ ਸੁੰਦਰ ਮੰਦਰ ਬਣਵਾਇਆ। ਬਾਹਦ ਵਿਚ ਮੰਦਰ ਦਾ ਨਾਮ ਓਅੰਕਾਰ, ਦੀਪ ਦਾ ਨਾ ਮਾਨਧਾਤਾ ਤੇ ਸਮੁਚੇ ਤੀਰਥ ਦਾ ਨਾਮ ਓਅੰਕਾਰੇਸ਼੍ਵਰ ਪ੍ਰਸਿਧ ਹੋਇਆ।

---

੧. ਵਿਸਥਾਰ ਲਈ ਵੇਖੋ ਪੰਨਾ ੩
੨. ਦੇਖੋ ਪੰਨਾ ੨,੪ ਤੇ ੫

# ਗੁਰੂ ਨਾਨਕ ਫੇਰੀ

ਗਿਆਨੀ ਗਿਆਨ ਸਿੰਘ ਜੀ 'ਤਵਾਰੀਖ ਗੁਰੂ ਖਾਲਸਾ ਵਾਰਤਕ' ਵਿਚ ਲਿਖਦੇ ਹਨ। ਇਹ ਫੇਰੀ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਦੂਜੀ ਉਦਾਸੀ ਦੇ ਦੌਰਾਨ ਵਿਚ ਪਾਈ। ਆਪ ਦਾ ਕਥਨ ਹੈ ਕਿ ਮਹਾਂ ਦੇਵ, ਜੋਤੀ ਲਿੰਗ, ਕਾਲੇਸ਼ੂਰ, ਹਰਸ ਆਦਿ ਥਾਂਵਾਂ ਤੋਂ ਹੁੰਦੇ ਹੋਏ ਆਪ ਜੀ ਸੂਰਜ ਕੁੰਡ ਕੁਝ ਚਿਰ ਟਿਕੇ ਤੇ ਇਥੇ ਬੈਰਾਗੀਆਂ ਤੇ ਜੋਗੀਆਂ ਨਾਲ ਬਚਨ ਬਿਲਾਸ ਕਰਨ ਤੇ ਉਨ੍ਹਾਂ ਨੂੰ ਸੰਤੁਸ਼ਟ ਕਰਨ ਉਪ੍ਰੰਤ ਆਪ ਨਰਬਦੇਸ਼ੂਰ ਅਰਥਾਤ ਓਅੰਕਾਰਏਸ਼ਵਰ ਪੁਜੇ,[1] ਤੇ ਰਾਗ ਰਾਮਕਲੀ ਦਖਣੀ ਵਿਚ 'ਓਅੰਕਾਰ' ਨਾਮੀ ਬਾਣੀ ਰਚ ਕੇ ਉਪਦੇਸ਼ ਦਿਤਾ।[1]

ਡਾਕਟਰ ਤਰਲੋਚਨ ਸਿੰਘ ਜੀ ਦਾ ਖਿਆਲ ਹੈ ਕਿ ਗੁਰੂ ਨਾਨਕ ਨਾਸਿਕ ਤੋਂ ਸਿਧੇ ਮੱਧ ਪ੍ਰਦੇਸ਼ ਵਿਚ ਆਏ ਤੇ ਫੇਰ ਰਾਜਸਥਾਨ ਦੇ ਜੈਨੀ ਤੀਰਥੰਕਰਾਂ ਦਾ ਰਟਨ ਕਰਦੇ ਕਰਾਂਦੇ ਬ੍ਰਹਮਪੁਰ ਤੇ ਸੇਵਨੀ ਵਿਚੋਂ ਲੰਘ ਕੇ ਰਾਜਾ ਅੰਬ੍ਰੀਕ ਦੇ

---

੧. ਗਿਆਨੀ ਜੀ ਦਾ ਕਥਨ ਹੈ, "......ਜੋਗੀਆਂ ਦੀ ਧੁਰ ਠਿਕਾਣੇ ਤੇ ਗਈ ਤਾਂ ਸਭੇ ਈਸ਼ੂਰ ਦੀ ਅਨਿਨਯ ਭਗਤੀ ਕਰਨ ਲਗੇ। ਬਾਬਾਂ ਜੀ ਉਥੋਂ ਅਗੇ ਓਅੰਕਾਰ ਜੋ ਵਡਾ ਉਘਾ ਅਸਥਾਨ ਸ਼ਿਵਜੀ ਦਾ ਨਰਬਦਾ ਕਿਨਾਰੇ ਸੀ ਜਾ ਪਹੁੰਚੇ, ਇਥੇ ਨਰਬਦੇਸ਼ੂਰ ਮਹਾਂਦੇਵ ਗੋਰੀ ਕੁੰਡ ਵਿਚੋਂ ਸੋਹਣੇ ਸੋਹਣੇ ਨਿਕਲਦੇ ਹਨ। ਸੰਝ ਨੂੰ ਜਦ ਆਰਤੀ ਪਰਕਰਮਾ ਕਰ ਸਭ ਨੇ ਮੂੰਧੇ ਪੈ ਕੇ ਦੰਡਵਤ ਕੀਤੀ ਤਾਂ ਬਾਬਾ ਜੀ ਉਨ੍ਹਾਂ ਦੀ ਬਾਲ ਲੀਲ੍ਹਾ ਬੈਠੇ ਵੇਖਦੇ ਰਹੇ। ਇਨ੍ਹਾਂ ਆਖਿਆਂ ਤੁਸਾਂ ਓਅੰਕਾਰ ਨੂੰ ਦੰਡਵਤ ਪ੍ਰਣਾਮ ਕਿਉਂ ਨਹੀਂ ਕੀਤੀ ? ਤਾਂ ਬਾਬਾ ਬੋਲਿਆ :—

"ਹਮਰਾ ਓਅੰਕਾਰ ਨਿਰਾਲਾ। ਘਟ ਘਟ ਮੇਂ ਜਿਸਕਾ ਉਜਿਆਲਾ ॥
ਬ੍ਰਹਮ ਬਿਸ਼ਨ ਮਹਾਦੇਵ ਸੰਤ। ਤਾ ਕੇ ਦਆਰੇ ਖੜੇ ਬੇਅੰਤ ॥
ਜਿਸਕੀ ਭਗਤ ਕਰੇ ਇਹ ਸਾਰੇ। ਤਿਸਕਾ ਧਯਾਨ ਰਿਦੇ ਹਮ ਧਾਰੇ ॥
ਕਾਣ ਔਰ ਕੀ ਨਾ ਹਮ ਮਾਨੈ। ਸਭ ਕੋ ਜੀਵ ਏਕ ਸਮ ਜਾਨੈ ॥

(ਬਾਕੀ ਅਗਲੇ ਸਫੇ ਤੇ

ਵਸਾਏ ਰਾਮਟੇਕ ਨਾਂ ਦੇ ਪ੍ਰਸਿਧ ਨਗਰ ਵਿਚ ਪੁਜੇ। ਇਥੇ ਦੇ ਵਸਨੀਕ ਆਪਣੇ ਗਲਾਂ ਵਿਚ ਠਾਕਰਾਂ ਦੀਆਂ ਮੂਰਤੀਆਂ ਲਟਕਾਈ ਫਿਰਦੇ ਸਨ। ਸਤਿਗੁਰੂ ਜੀ ਇਥੇ ਲੱਗ ਭੱਗ ਚਾਰ ਮਹੀਨੇ ਟਿਕੇ ਤੇ ਲੋਕਾਂ ਤੋਂ ਮੂਰਤੀ ਪੂਜਾ ਛੁੜਾ ਕੇ ਨਾਮ ਸਿਮਰਨ ਵਿਚ ਲਗਾਇਆ। ਇਸਤੋਂ ਮਗਰੋਂ ਆਪ ਜੀ ਖੰਡਵੇਂ ਵਿਚੋਂ ਲੰਘ ਕੇ ਓਅੰਕਾਰੇਸ਼ੁਰ ਪੁਜੇ ਤੇ ਲੋਕਾਂ ਨੂੰ ਰਾਗ ਰਾਮਕਾਲੀ ਦਖਣੀ ਵਿਚ ਉਚਾਰੀ 'ਓਅੰਕਾਰ' ਨਾਮੀ ਬਾਣੀ ਰਾਹੀਂ ਇਕ ਅਕਾਲ ਪੁਰਖ ਨਾਲ ਜੋੜਿਆ।[1]

ਡਾਕਟਰ ਕਾਲਾ ਸਿੰਘ ਜੀ ਬੇਦੀ ਲਿਖਦੇ ਹਨ, "ਇਹ (ਓਅੰਕਾਰ) ਬਾਣੀ ਦਖਣ ਦੀ ਯਾਤਰਾ ਸਮੇਂ ਦਖਣ ਦੇਸ਼ ਵਿਚ ਰੱਚੀ। ਨਰਬਦਾ ਨਦੀ ਦੇ ਕੰਢੇ 'ਓਅੰਕਾਰ' ਨਾਮੀ ਮਹਾਂ ਦੇਵ ਦਾ ਪਵਿਤਰ ਸਥਾਨ ਹੈ, ਉਥੇ ਜਦ ਗੁਰੂ ਨਾਨਕ ਦੇਵ ਗਏ ਤਦ ਇਕ ਪਾਂਧੇ ਲਈ ਇਸ ਬਾਣੀ ਦਾ ਉਪਦੇਸ਼ ਦਿਤਾ ਗਿਆ ਇਹ ਸਥਾਨ ਮੱਧ ਭਾਰਤ ਦੇ ਜ਼ਿਲ੍ਹੇ ਨਿਮਾੜ ਵਿਚ ਸਥਿਤ ਹੈ।"[2]

---

ਇਹ ਸ਼ਬਦ ਸੁਣਕੇ ਉਨ੍ਹਾਂ ਤਮਕ ਨਾਲ ਆਖਿਆ,
ਬ੍ਰਹਮਾਦਿਕ ਤੀਨੋ ਦੇਵਤਾ ਜੋ ਸ੍ਰਿਸ਼ਟੀ ਦੇ ਕਰਤਾ ਹਰਤਾ ਹਨ
ਤੁਸਾਂ ਉਨ੍ਹਾਂ ਨੂੰ ਕਿਸ ਪ੍ਰਕਾਰ ਜੀਵ ਹੀ ਮੰਨ ਲਿਆ ਹੈ ? ਤਾਂ ਗੁਰੂ ਜੀ ਬੋਲ :—

**ਓਅੰਕਰਿ ਬ੍ਰਹਮਾ ਉਤਪਤਿ।**
**ਓਅੰਕਾਰਿ ਕੀਆ ਜਿਨਿ ਚਿਤਿ**
**ਓਅੰਕਾਰਿ ਸੈਲ ਜੁਗ ਭਏ**
**ਓਅੰਕਾਰਿ ਵੇਦ ਨਿਰਮਏ**

ਭਾਵ ਇਹ ਕਿ ਜੋ ਪੈਦਾ ਹੋਇਆ ਹੈ ਸੋ ਮਰੇਗਾ। ਅਤੇ ਜੋ ਜੋ ਹੋਏ ਸੋ ਮਰ ਗਏ। ਫੇਰ ਉਨ੍ਹਾਂ ਨੇ ਕਈ ਪ੍ਰਕਾਰ ਦੇ ਹੋਰ ਭੀ ਵਿਕਲਪ ਕੀਤੇ ਜਿਨ੍ਹਾਂ ਦਾ ਉਤਰ ਗੁਰੂ ਸਾਹਿਬ ਜੀ ਨੇ ਇਸੇ ਓਅੰਕਾਰ ਵਿਚ ਦਿਤਾ, ਜੋ ਦਖਣ ਦੇਸ ਵਿਚ ਓਅੰਕਾਰ ਦੇ ਅਸਥਾਨ ਪੁਰ ਉਚਾਰਨ ਕਰਕੇ ਸਭ ਲੋਕ ਅਨਸਾਰੀ ਹੋਏ।"

[ਗਿ: ਗਿਆਨ ਸਿੰਘ ਰਚਿਤ ਤਾਰੀਖ ਗੁਰੂ ਖਾਲਸਾ
ਹਿਸਾ ਪਹਿਲਾ ਪੰਨਾ ੧੨੩-੨੮]

੧. ਗੁਰੂ ਨਾਨਕ ਫਾਊਂਡਰ ਆਫ ਸਿਖਇਜਮ ਪੰਨਾ ੨੯੨-੯੫
੨. ਗੁਰੂ ਨਾਨਕ ਦਰਸ਼ਨ ਪੰਨਾ ੧੭੯

## ਨਿਚੋੜ

ਉਪਰੋਕਤ ਵਿਚਾਰ ਦਾ ਨਿਚੋੜ ਇਸ ਪਰਕਾਰ ਹੈ :—

(ੳ) ਓਅੰਕਾਰ ਸ਼ਿਵਜੀ ਦੇ ੧੨ ਮਹਾਨ ਲਿੰਗਾਂ ਵਿਚੋਂ ਇਕ ਅਤਿ ਉਤਮ ਗਿਣਿਆ ਤੇ ਪੂਜਿਆ ਜਾਣ ਵਾਲਾ ਲਿੰਗ ਹੈ ।

(ਅ) ਓਅੰਕਾਰ ਮੰਦਰ ਰਾਜਾ ਯੁਵਨਾਸ਼੍ਵ ਦੇ ਪੁਤਰ ਮਾਂਧਾਤਾ ਨੇ ਬਣਵਾਇਆ ਤੇ ਇਹ ਤੀਰਥ ਅਸਥਾਨ ਓਅੰਕਾਰੇਸ਼੍ਵਰ ਦੇ ਨਾਂ ਤੋਂ ਪ੍ਰਸਿਧ ਹੋਇਆ ।

(ੲ) ਗੁਰੂ ਨਾਨਕ ਆਪਣੀਆਂ ਪਰਚਾਰ ਉਦਾਸੀਆਂ ਵਿਚ ਇਸ ਅਸਥਾਨ ਤੇ ਆਏ ਤੇ ਲਿੰਗ ਪੂਜਕਾਂ ਨੂੰ 'ਓਅੰਕਾਰ' ਬਾਣੀ ਦਾ ਉਪਦੇਸ਼ ਦੇ ਕੇ ਨਿਰੰਕਾਰ ਪੂਜਕ ਬਣਾਇਆ ।

(ਸ) 'ਓਅੰਕਾਰ' ਬਾਣੀ ਨੂੰ ਰਾਮਕਲੀ ਰਾਗ ਨਾਲ ਦਖਣੀ ਰਾਗ ਮਿਲਾ ਕੇ ਗਾਂਵਿਆ ਗਿਆ ਤੇ ਅਗੋਂ ਤੋਂ ਇਸੇ ਰਾਗ ਵਿਚ ਗਾਣ ਦੀ ਹਦਾਇਤ ਕੀਤੀ ਗਈ । ਭੁਲੇਖੇ ਵਿਚ ਕਈ ਸਜਨ ਇਸਨੂੰ ਦਖਣੀ ਓਅੰਕਾਰ ਵੀ ਕਹਿਣ ਲਗ ਪਏ ।

ਹੁਣ ਅਗਲੇ ਪਨਿਆਂ ਤੇ ਅਸੀਂ ਇਸੇ ਬਾਣੀ ਬਾਰੇ ਵਿਸ਼ੇਸ਼ ਵਿਚਾਰ ਕਰਨ ਦਾ ਯਤਨ ਕਰਾਂਗੇ ।

ੴ ਸਤਿ ਗੁਰ ਪ੍ਰਸਾਦਿ ॥

ਰਾਮਕਲੀ ਮ: ੧ ਦਖਣੀ

## ਓਅੰਕਾਰੁ

ਬਾਣੀ ਦੇ ਨਾਮ ਸਬੰਧੀ ਕਈ ਸਜਨਾਂ ਨੂੰ ਟਪਲਾ ਲਗਾ ਹੈ। ਉਨ੍ਹਾਂ ਦਾ ਖਿਆਲ ਹੈ ਇਸ ਬਾਣੀ ਦਾ ਸਿਰਲੇਖ 'ਦਖਣੀ ਓਅੰਕਾਰੁ' ਹੈ। ਪਰ ਇਹ ਇਕ ਭੁਲੇਖਾ ਹੈ।

ਡਾਕਟਰ ਚਰਨ ਸਿੰਘ ਜੀ ਦਾ ਖਿਆਲ ਹੈ ਕਿ ਦਖਣੀ ਇਕ ਰਾਗਣੀ ਦਾ ਨਾਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਰਾਗਾਂ ਨਾਲ ਵੀ ਦਖਣੀ ਪੱਚ ਵਰਤਿਆ ਗਿਆ ਹੈ ਜਿਸਦਾ ਭਾਵ ਇਹ ਨਿਕਲਦਾ ਹੈ ਕਿ ਦਖਣੀ ਰਾਗਣੀ ਉਸ ਰਾਗ ਨਾਲ ਮਿਲਾਈ ਗਈ ਹੈ। ਜਿਵੇਂ ਵਡਹੰਸ ਮ: ੧ ਦਖਣੀ ਇਸੇ ਤਰ੍ਹਾਂ ਇਥੇ 'ਰਾਮਕਲੀ ਮਹਲਾ ੧ ਦਖਣੀ ਓਅੰਕਾਰ' ਲਿਖਿਆ ਹੈ। ਇਸ ਲਈ ਦਖਣੀ ਰਾਗ ਮਾਤ੍ਰ ਦੀ ਸੂਚਨਾ ਹੀ ਹੈ।[1]

ਭਾਈ ਸਾਹਿਬ ਸਿੰਘ ਜੀ ਵੀ ਡਾਕਟਰ ਚਰਨ ਸਿੰਘ ਜੀ ਦੇ ਖਿਆਲ ਨਾਲ ਲਗ ਭਗ ਸਹਿਮਤ ਹੀ ਹਨ। ਆਪ ਲਿਖਦੇ ਹਨ :—'ਇਸ ਬਾਣੀ ਦਾ ਨਾਮ 'ਓਅੰਕਾਰੁ' ਹੈ', ਦਖਣੀ ਓਅੰਕਾਰੁ ਨਹੀਂ ਹੈ। ਲਫਜ਼ 'ਦਖਣੀ' ਦਾ ਸਬੰਧ ਲਫਜ਼ 'ਰਾਮਕਲੀ' ਨਾਲ ਹੈ। 'ਰਾਮਕਲੀ ਦਖਣੀ' ਰਾਗਣੀ 'ਰਾਮਕਲੀ' ਦੀ ਇਕ ਕਿਸਮ ਹੈ। ਇਸ ਖਿਆਲ ਦੀ ਪ੍ਰੋੜਤਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਹੋਰ ਪਰਮਾਣ ਮਿਲਦੇ ਹਨ। ਜਿਵੇ :—

(੧) [ਪੰਨਾ ੧੦੩੩] ਮਾਰੂ ਮ: ੧ ਦਖਣੀ ਭਾਵ ਮਾਰੂ ਦਖਣੀ ਮ: ੧

(੨) [ਪੰਨਾ ੮੪੩] ਬਿਲਾਵਲ ਮ : ੧ ਛੰਤ ਦਖਣੀ ਭਾਵ ਬਿਲਾਵਲ ਦਖਣੀ ਮ: ੧ ਛੰਤ

(੩) [ਪੰਨਾ ੧੫੨] ਗਉੜੀ ਮ: ੧ ਦਖਣੀ ਭਾਵ ਗਉੜੀ ਦਖਣੀ ਮ: ੧

---

੧. ਗੁਰੂ ਨਾਨਕ ਦਰਸ਼ਨ ਕ੍ਰਿਤ ਡਾ: ਕਾਲਾ ਸਿੰਘ ਬੇਦੀ ਪੰਨਾ ੩੭੯

(੪) [ਪੰਨਾ ੫੮੦] ਵਡਹੰਸ ਮ: ੧ ਦਖਣੀ ਭਾਵ ਵਡਹੰਸ ਦਖਣੀ ਮਹਲਾ ੧

(੫) ਪੰਨਾ ੧੩੪੩] ਪ੍ਰਭਾਤੀ ਮ: ੧ ਦਖਣੀ ਭਾਵ, ਪ੍ਰਭਾਤੀ ਦਖਣੀ ਮ: ੧[1]

ਉਪਰੋਕਤ ਵਿਚਾਰ ਨੂੰ ਸਾਹਮਣੇ ਰਖਦਿਆਂ ਕੋਈ ਭੁਲੇਖਾ ਨਹੀਂ ਰਹਿੰਦਾ ਕਿ ਬਾਣੀ ਦਾ ਨਾਮ 'ਓਅੰਕਾਰੁ' ਹੈ ਜੋ ਰਾਗ ਰਾਮਕਲੀ ਨਾਲ ਰਾਗਨੀ ਦਖਣੀ ਨੂੰ ਰਲਾ ਕੇ ਗਾਈ ਜਾਣੀ ਹੈ।

ਹੁਣ ਦੂਜਾ ਸਵਾਲ ਇਹ ਉਠਦਾ ਹੈ ਕਿ ਇਹ ਕਿਸ ਪਰਥਾਏ ਉਚਾਰਨ ਕੀਤੀ ਗਈ ?

ਪੁਰਾਤਨ ਜਨਮ ਸਾਖੀ ਅਨੁਸਾਰ ਇਹ ਉਪਦੇਸ਼ ਪੰਡਤ ਚਤਰ ਦਾਸ ਪ੍ਰਥਾਏ ਬਨਾਰਸ ਵਿਚ ਹੋਇਆ ਹੈ ਪਰ ਬਾਣੀ ਦੀ ਪੜਚੋਲ ਇਸ ਗਲ ਨੂੰ ਸਹੀ ਸਿਧ ਨਹੀਂ ਕਰਦੀ।

ਗਿਆਨੀ ਗਿਆਨ ਸਿੰਘ ਜੀ ਨੇ ਇਹ ਉਪਦੇਸ਼ ਓਅੰਕਾਰੇਸ਼ੁਰ ਦੇ ਪੰਡਿਆ ਪ੍ਰਥਾਏ ਕੀਤਾ ਗਿਆ ਦਸਿਆ ਹੈ ਤੇ ਕਾਰਨ ਗੁਰੂ ਨਾਨਕ ਦੇਵ ਜੀ ਦਾ ਸ਼ਾਮ ਦੀ ਹੋ ਰਹੀ ਆਰਤੀ ਵਿਚ ਸ਼ਾਮਲ ਨਾ ਹੋਣਾ ਤੇ ਡੰਡੋਤ ਨਾ ਕਰਨਾ ਲਿਖਿਆ ਹੈ। ਡਾਕਟਰ ਤਰਲੋਚਨ ਸਿੰਘ ਜੀ ਪਰਥਾਏ ਤਾਂ ਪੰਡਿਆਂ ਦੇ ਹੀ ਦਸਦੇ ਹਨ ਪਰ ਕਾਰਨ ਵਲੋਂ ਚੁਪ ਹਨ। ਭਾਈ ਸਾਹਿਬ ਸਿੰਘ ਜੀ ਇਸ ਨੂੰ ਕਿਸੇ ਚਾਟਸਾਲ ਦੇ ਪਾਂਧੇ ਪ੍ਰਥਾਏ ਦਿਤੇ ਗਏ ਉਪਦੇਸ਼ ਦਾ ਫਲ ਸਰੂਪ ਦਸਦੇ ਹਨ ਜੋ ਬਾਣੀ ਦੀ ਵਿਚਲੀ ਗਵਾਹੀ ਦੇ ਅਨੁਕੂਲ ਜਾਪਦਾ ਹੈ।

ਦਰ ਅਸਲ ਜੇ ਰਹਾਓ ਦੀ ਪੰਕਤੀ ਨੂੰ ਇਸ ਬਾਣੀ ਦੀ ਅੰਤਲੀ ਪਉੜੀ ਨਾਲ ਰਲਾ ਕੇ ਪੜ੍ਹੀਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਰਚਨਾ ਕਿਸੇ ਚਾਟਸਾਲ ਦੇ ਪਾਂਧੇ ਪਰਥਾਏ ਹੀ ਕੀਤੀ ਗਈ ਹੈ।

ਆਮ ਤੌਰ ਤੇ ਪਾਂਡੇ ਆਪਣੇ ਚਾਟੜਿਆਂ ਨੂੰ ਪਟੀ ਉਤੇ ਲਫਜ਼ 'ਓਅੰ ਨਮਹ' ਲਿਖ ਕੇ ਅਗੋਂ ਅਸੀਸ ਵਜੋਂ ਸਿਧੰ ਆਈਐ ਲਿਖ ਕੇ ਦੇਂਦੇ ਹਨ। "ਸਿਧੰ ਆਈਐ" ਉਚਾਰਨ ਵਿਚ ਸਿਧਙਾਈਐ ਹੁੰਦਾ ਹੈ। ਬਾਣੀ ਦਾ ਅਰੰਭ ਸੱਸੇ,

---

੧. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ, ਪੋਥੀ ਛੇਵੀਂ, ਪੰਨਾ ੭੮੩

ਧੱਧੇ, ਙ ਤੇ ਞ ਨਾਲ ਕਰਨਾ ਵੀ ਉਪ੍ਰੋਕਤ ਗੱਲ ਦੀ ਸਾਖੀ ਭਰਦਾ ਹੈ। ਸੋ ਪ੍ਰਤੀਤ ਹੁੰਦਾ ਹੈ ਕਿ ਕਿਸੇ ਉਸ ਪਾਂਡੇ ਨੂੰ ਜੋ ਪੱਟੀ ਤੇ ਚਾਟੜਿਆਂ ਨੂੰ ਓਅੰਕਾਰ ਲਿੰਗ ਨੂੰ ਨਮਸ਼ਕਾਰ ਕਰਨ ਦੀ ਪ੍ਰੇਰਨਾ ਦੇ ਰਿਹਾ ਸੀ ਨੂੰ ਸਬੋਧਨ ਕਰਕੇ ਆਖਿਆ, "ਹੇ ਪਾਂਧਾ ਜੀ ਤੁਸੀਂ ਆਪਣੇ ਚਾਟੜਿਆਂ ਦੀਆਂ ਪਟੀਆਂ ਤੇ ਲਿਖਦੇ ਤਾਂ ਓਅੰ ਨਮਹ' ਹੋ ਪਰ ਇਸ ਲਿੰਗ ਮੂਰਤੀ ਨੂੰ ਹੀ ਓਅੰ ਦਰਸਾ ਰਹੇ ਹੋ, ਆਓ ਤੁਹਾਨੂੰ ਉਸ ਓਅੰ ਬਾਬਤ ਕੁਝ ਦਸੀਏ ਜੋ ਵਾਸਤਵ ਵਿਚ ਨਮਸ਼ਕਾਰ ਯੋਗ ਹੈ। ਉਹ 'ਓਅੰਕਾਰ' ਇਹ ਲਿੰਗ ਮੂਰਤੀ ਨਹੀਂ ਸਗੋਂ ਉਸ ਅਦੁਤੀ ਕਰਤਾ ਅਕਾਲ ਤੇ ਸੈਭੰ ਹਸਤੀ ਲਈ ਹਨ ਜਿਸਨੇ ਇਹ ਸਾਰਾ ਦਿਸਦਾ ਤੋਂ ਅਣ ਦਿਸਦਾ ਸੰਸਾਰ ਰਚਿਆ ਹੈ। ਰਹਾਓ ਦੀ ਪੰਕਤੀ ਤੇ ਅਖੀਰਲੀ ਪਉੜੀ ਜੋ ਰਲਾ ਕੇ ਪੜੀਏ ਤਾਂ ਪਾਠ ਇਸ ਪ੍ਰਕਾਰ ਬਣਦਾ ਹੈ :—

**ਸੁਣਿ ਪਾਂਡੇ ਕਿਆ ਲਿਖਹੁ ਜੰਜਾਲਾ**
**ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ** ।੧।ਰਹਾਉ॥
**ਪਾਧਾ ਗੁਰਮੁਖਿ ਆਖੀਐ ਚਾਟੜਿਆਂ ਮਤਿ ਦੇਇ ॥**
**ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥**
**ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥**
**ਨਾਨਕ ਸੋ ਪੜ੍ਹਿਆ ਸੋ ਪੰਡਿਤੁ ਬੀਨਾ ਜਿਸ ਰਾਮਨਾਮੁ ਗਲ ਹਾਰੁ** ॥੫੪॥

ਅਰਥ ਬਣਦਾ ਹੈ :—

ਹੇ ਪਾਂਡੇ ! ਕੇਵਲ (ਵਾਦ-ਵਿਵਾਦ ਤੇ ਝਮੇਲੇ ਪਾਣ ਵਾਲੀ ਸੰਸਾਰਕ) ਲਿਖਾਈ ਲਿਖਣ ਲਿਖਾਣ ਨਾਲ (ਆਤਮਕ) ਲਾਭ ਪ੍ਰਾਪਤ ਨਹੀਂ ਹੋ ਸਕਦਾ । (ਜੇ ਕਰ ਤੂੰ ਅਧਿਆਤਮਕ ਜੀਵਨ ਨੂੰ ਸਫਲ ਤੇ ਸਹੇਲਾ ਬਣਾਣਾ ਚਾਹੁੰਦਾ ਹੈਂ ਤਾਂ) ਗੁਰੂ ਪਰਾਇਣ ਹੋ ਕੇ ਉਸਦੇ ਦਿਤੇ ਉਪਦੇਸ਼ ਅਨੁਸਾਰ ਜੀਵਨ ਨੂੰ ਢਾਲ ਤੇ (ਮਨ ਦੀ ਪੱਟੀ ਉਤੇ ਸ੍ਰਿਸ਼ਟੀ ਦੇ ਸਿਰਜਨਹਾਰ ਮਾਲਕ ਰਾਮ ਦੇ ਨਾਮ ਨੂੰ ਲਿਖ।

ਇਹ ਲਿਗ ਮੂਰਤੀ 'ਓਅੰਕਾਰ' ਨਹੀਂ ਸਗੋਂ 'ਓਅੰਕਾਰ ਤਾਂ ਉਹ ਹੈ :—

**ਓਅੰਕਾਰਿ ਬ੍ਰਹਮਾ ਉਤਪਤਿ ॥**
**ਓਅੰਕਾਰਿ ਕੀਆ ਜਿਨਿ ਚਿਤਿ ॥**

**ਓਅੰਕਾਰਿ ਸੈਲ ਜੁਗ ਭਏ ॥**
**ਓਅੰਕਾਰਿ ਬੇਦ ਨਿਰਮਏ ॥**
**ਓਅੰਕਰਿ ਸਬਦ ਉਧਰੇ ॥**
**ਓਅੰਕਾਰਿ ਗੁਰਮੁਖਿ ਤਰੇ ॥**
**ਓਨਮ ਅਖਰ ਸੁਣਹੁ ਬੀਚਾਰੁ ॥**
**ਓਨਮ ਅਖਰ ਤ੍ਰਿਭਵਣ ਸਾਰੁ ॥੧॥**

ਹੇ ਪਾਂਡੇ ਤੁਸੀਂ ਮੰਦਰ ਵਿਚ ਇਸ ਸਥਾਪਤ ਕੀਤੀ ਗਈ ਮੂਰਤੀ ਨੂੰ ਹੀ ਓਅੰਕਾਰ ਮੰਨੀ ਬੈਠੇ ਹੋ ਤੇ ਕਹਿੰਦੇ ਹੋ ਇਸ ਸ੍ਰਿਸ਼ਟੀ ਦਾ ਰਚਨਹਾਰ ਬ੍ਰਹਮਾ ਹੈ ਪਰ ਵਾਸਤਵ ਵਿਚ ਓਅੰਕਾਰ ਤਾਂ ਨਿਰਗੁਣ ਵਾਹਿਗੁਰੂ ਦਾ ਉਹ ਸਰੂਪ ਹੈ ਜਿਸਨੇ ਨਾ ਕੇਵਲ ਜੜ੍ਹ, ਚੇਤੰਨ, ਦਿਸਦੇ, ਅਣ ਦਿਸਦੇ ਸੰਸਾਰ ਨੂੰ ਹੀ ਰਚਿਆ ਹੈ ਸਗੋਂ ਬ੍ਰਹਮਾ ਦਾ ਵੀ ਰਚਨਹਾਰ ਹੈ। ਇਸ ਓਅੰਕਾਰ ਦਾ ਚਿੰਤਨ ਬ੍ਰਹਮਾ ਆਪ ਵੀ ਕਰ ਰਿਹਾ ਹੈ। ਇਸੇ ਓਅੰਕਾਰ ਨੇ ਵੇਦ ਵੀ ਬਣਾਏ। ਸਾਰੀ ਸ੍ਰਿਸ਼ਟੀ ਤਥਾ ਕਾਲ ਤੇ ਕਾਲ ਦੀ ਵੰਡ ਕਰਨਹਾਰ ਵੀ ਇਹ ਸਰਬ ਵਿਆਪਕ ਓਅੰਕਾਰ ਹੀ ਹੈ। ਅਸਲ ਗਲ ਤਾਂ ਇਹ ਹੈ ਕਿ ਜੋ ਸਜਨ ਗੁਰੂ ਦੇ ਉਪਦੇਸ਼ ਦਵਾਰਾ ਸਰਬ ਵਿਆਪਕ ਓਅੰਕਾਰ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਉਸਦੀ ਸਚੀ ਸਹੈਤਾ ਪ੍ਰਾਪਤ ਕਰ ਲੈਂਦਾ ਹੈ ਉਸਨੂੰ ਇਸ ਸੰਸਾਰ ਦੀ ਅਸਲੀਅਤ ਦਾ ਗਿਆਨ ਹੋ ਜਾਂਦਾ ਹੈ ਤੇ ਉਹ ਵਿਕਾਰਾਂ ਤੋਂ ਛੁਟਕਾਰਾ ਪਾ ਕੇ ਇਸ ਭਵ ਸਾਗਰ ਨੂੰ ਪਾਰ ਕਰ ਲੈਂਦਾ ਹੈ :

ਸੁਣਿ ਪਾਂਡੇ ਕਿਆ ਲਿਖਹੁ ਜੰਜਾਲਾ ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ ਰਹਾਉ ॥[1]

**ਸਸੈ ਸਭੁ ਜਗੁ ਸਹਿਜ ਉਪਾਇਆ ਤੀਨ ਭਵਨ ਇਕ ਜੋਤੀ ॥**
**ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ ॥**
**ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰ ਸਾਚਾ ॥**
**ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ ॥੨॥**

ਹੇ ਪੰਡਤ ਜੀ ! ਜਿਸ ਓਅੰਕਾਰ ਦਾ ਜ਼ਿਕਰ ਅਸੀਂ ਕੀਤਾ ਹੈ ਉਸ ਨੇ

---

੧. ਅਰਥ ਪਿਛਲੇ ਪੰਨੇ ਤੇ ਹੋ ਗਿਆ ਹੈ।

ਬਿਨਾਂ ਉਚੇਚੇ ਯਤਨ ਦੇ ਹੀ ਇਸ ਸਾਰੇ ਜਗਤ ਨੂੰ ਪੈਦਾ ਕੀਤਾ ਹੈ, ਤੇ ਤ੍ਰੈਆਂ ਭਵਨਾਂ (ਸੁਰਗ-ਮਛ-ਪਿਆਲ) ਵਿਚ ਉਸ ਇਕ ਦੀ ਹੀ ਜੋਤ ਪਸਰੀ ਹੋਈ ਹੈ। ਜੋ ਪ੍ਰਾਣੀ ਗੁਰੂ ਦੀ ਮਤਿ ਲੈ ਕੇ ਉਸ ਦੇ ਦਸੇ ਮਾਰਗ ਤੇ ਚਲਦਾ ਹੈ ਉਸ ਨੂੰ ਨਾਮ-ਪਦਾਰਥ ਪ੍ਰਾਪਤ ਹੋ ਜਾਂਦਾ ਹੈ ਤੇ ਉਹ ਨਾਮ ਰੂਪੀ ਅਮੋਲਕ ਧਨ ਜੋੜ ਲੈਂਦਾ ਹੈ। ਉਹ ਗੁਰਬਾਣੀ ਨੂੰ ਮੁੜ ਮੁੜ ਪੜ੍ਹਦਾ, ਵਿਚਾਰਦਾ ਤੇ ਸਮਝਦਾ ਹੈ ਤੇ ਅੰਤ ਨੂੰ ਇਸ ਭੇਦ ਨੂੰ ਜਾਣ ਲੈਂਦਾ ਹੈ ਕਿ ਇਸ ਸਮੁਚੀ ਰਚਨਾ ਵਿਚ ਥਿਰ ਰਹਿਣ ਵਾਲੀ ਜੋਤ ਕੇਵਲ ਸਰਬ ਵਿਆਪਕ ਪਰਮਾਤਮਾ ਜੀ ਦੀ ਹੀ ਹੈ। ਹੁਣ ਉਸਨੂੰ ਪਰਮਾਤਮਾ ਹੀ ਹਰ ਥਾਂ ਵਿਆਪਕ ਦਿਸਦਾ ਹੈ। ਉਹ ਉਸ ਨਿਰੰਕਾਰ ਤੋਂ ਬਿਨਾਂ ਸਭੋ ਕੁਝ ਨਾਸਵੰਤ ਸਮਝ ਲੈਂਦਾ ਹੈ ਤੇ ਕੇਵਲ ਉਸੇ ਦੀ ਅਬਨਾਸੀ ਜੋਤ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ।

**ਧਧੈ ਧਰਮੁ ਧਰੇ[1] ਧਰਮਾਪੁਰਿ[2] ਗੁਣਕਾਰੀ[3] ਮਨੁ ਧੀਰਾ।**
**ਧਧੈ ਧੂਲਿ[4] ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ[5]।**
**ਧਨੁ ਧਰਣੀ ਧਰੁ[6] ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ।**
**ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥੩॥**

ਹੇ ਪੰਡਤ ਜੀ। ਸਤਿਗੁਰੂ ਸਤਿਸੰਗ ਵਿਚ (ਉਸ ਓਅੰਕਾਰ ਦੇ ਸਿਮਰਨ ਕਰਨ) ਦੇ ਧਰਮ ਦਾ ਉਪਦੇਸ਼ ਦ੍ਰਿੜ ਕਰਾਂਦਾ ਹੈ। ਸਤਿਗੁਰੂ ਦਾ ਸਿਮਰਨ ਵਿਚ ਟਿਕਿਆ ਹੋਇਆ ਮਨ ਸਿਖ ਦੇ ਮਨ ਨੂੰ ਟਿਕਾਣ ਲਈ ਗੁਣਕਾਰੀ ਹੁੰਦਾ ਹੈ। ਗੁਰਚਰਨਾ ਦੀ ਧੂੜ ਜਿਸ ਭਾਗਸ਼ੀਲ ਦੇ ਮੁਖ ਮਥੇ ਤੇ ਪੈਂਦੀ ਹੈ ਉਹ ਮਨੂਰੇ ਲੋਹੇ ਤੋਂ ਸੋਨਾ ਬਣ ਜਾਂਦਾ ਹੈ। ਉਹ ਪਰਮਾਤਮਾ ਜੋ ਸਾਡਾ ਓਅੰਕਾਰ ਹੈ, ਜਨਮ ਮਰਨ ਤੋਂ ਰਹਿਤ ਹੈ ਤੇ ਤੋਲ ਬੋਲ ਵਿਚ ਪੂਰੇ ਸਤਿਗੁਰੁ ਦਾ ਸਚਾ ਧਨ ਹੈ। ਉਸ ਵਾਹਿਦੁਲ-ਲਾ-ਸ਼ਰੀਕ ਤੇ ਅਦੁਤੀ

੧. ਧਰਮੁ ਧਰੇ—ਸਤਿਗੁਰੂ ਧਰਮ ਉਪਦੇਸ਼ਦਾ ਹੈ। ੨. ਧਰਮਾਪੁਰ ਧਰਮ ਦੀ ਪੁਰੀ, ਸਤ ਸੰਗਤ—੩. ਗੁਣਕਾਰੀ—ਗੁਣਾ ਦਾ ਪੈਦਾ ਕਰਨ ਵਾਲਾ। ੪. ਧੂਲਿ—ਧੂੜ। ੫. ਮਨੂਰਾ—ਸੜਿਆ ਹੋਇਆ ਲੋਹਾ। ੬. ਧਰਣੀ ਧਰ—ਧਰਤੀ ਦਾ ਆਸਰਾ, ਪਰਮਾਤਮਾ।

ਨਿਰੰਕਾਰ ਦੀ ਵਡਿਆਈ ਉਹ ਆਪੁ ਹੀ ਜਾਣਦਾ ਹੈ ਜਾਂ ਉਸਦੀ ਵਡਿਆਈ ਦਾ ਕਦਰਦਾਨ ਪੂਰਨ ਸਤਿਗੁਰੂ ਜਾਣਦਾ ਹੈ।

**ਗਿਆਨੁ[1] ਗਵਾਇਆ ਦੂਜਾ ਭਾਇਆ ਗਰਬਿ ਗਲੇ ਬਿਖੁ ਖਾਇਆ ।**
**ਗੁਰ ਰਸੁ ਗੀਤ[2] ਬਾਦ[3] ਨਹੀ ਭਾਵੈ ਸੁਣੀਐ ਗਹਿਰ ਗੰਭੀਰੁ[4] ਗਵਾਇਆ ।**
**ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ, ਮਨਿ ਤਨਿ ਸਾਚੁ ਸੁਖਾਇਆ ।**
**ਆਪੇ ਗੁਰਮੁਖਿ ਆਪੇ ਦੇਵੈ ਆਪੇ ਅੰਮ੍ਰਿਤੁ ਪੀਆਇਆ** ।੪।

ਜੋ ਸਜਨ ਗੁਰ ਉਪਦੇਸ਼ ਦੇ ਉਲਟ ਕਿਸੇ ਹੋਰ ਜੀਵਨ ਮਾਰਗ ਨੂੰ ਅਪ-ਨਾਂਦਾ ਹੈ ਉਹ ਗਰਬ ਗੁਸਿਆ ਨਿਘਰ ਜਾਂਦਾ ਹੈ ਤੇ ਹਉਮੈ ਦੀ ਬਿਖ ਖਾ ਕੇ ਅਧਿਆਤਮਕ ਮੌਤ ਸਹੇੜ ਲੈਂਦਾ ਹੈ। ਅਜਿਹੇ ਮਨਮਤੀਏ ਨੂੰ ਸਤਿਗੁਰੂ ਦੀ ਸਚੀ ਬਾਣੀ ਤੇ ਉਪਦੇਸ਼ ਚੰਗੇ ਨਹੀਂ ਲਗਦੇ ਤੇ ਉਹ ਮੰਦ ਭਾਗੀ ਗੁਣ ਨਿਧਾਨ ਮਾਲਿਕ ਨਿਰੰਕਾਰ ਤੋਂ ਵਿਛੜ ਜਾਂਦਾ ਹੈ।

ਅਸਲ ਵਿਚ ਸਤਿਗੁਰੂ ਦੁਆਰਾ ਜਿਸ ਨੇ ਵੀ ਸਦਾ ਸਲਾਮਤ ਨਿਰੰਕਾਰ ਨੂੰ ਸਿਮਰਿਆ ਹੈ ਉਸਨੂੰ ਨਾਮ-ਅੰਮ੍ਰਿਤ ਦੀ ਪ੍ਰਾਪਤੀ ਹੋ ਗਈ ਹੈ। ਅਜਿਹੇ ਖ਼ੁਸਕਿਸਮਤ ਸਜਨ ਨੂੰ ਨਿਰੰਕਾਰ ਤਨੋਂ ਮਨੋਂ ਪਿਆਰਾ ਲਗਦਾ ਹੈ। ਪਰ ਇਹ ਮਨੁਖ ਦੇ ਯਤਨਾਂ ਦਾ ਫੱਲ ਨਹੀਂ ਸਗੋਂ ਨਿਰੰਕਾਰ ਦੀ ਆਪਣੀ ਰਹਿਮਤ ਹੈ। ਉਹ ਆਪ ਹੀ ਆਪਣੀ ਬਖਸ਼ਸ਼ ਦੁਆਰਾ ਸਤਿਗੁਰੂ ਮੇਲਦਾ ਹੈ ਆਪ ਹੀ ਸਿਮਰਨ ਦੀ ਦਾਤ ਦੇਂਦਾ ਹੈ ਤੇ ਆਪ ਹੀ ਨਾਮ ਅੰਮ੍ਰਿਤ ਪਿਲਾਂਦਾ ਹੈ।

**ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥**
**ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ[5] ਸਿਞਾਪੈ ॥**
**ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥**
**ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ** ॥੫॥

ਹੇ ਪੰਡਤ ਜੀ! ਹਰ ਕੋਈ ਕਹਿੰਦਾ ਤਾਂ ਹੈ ਕਿ ਉਹ ਵਾਹਿਗੁਰੂ ਜੀ ਨਾਲ ਇਕ ਮਿਕ ਹੋ ਕੇ ਅਦੁਤੀ ਹੋ ਗਿਆ ਹੈ ਪਰ ਅੰਦਰੋਂ ਹਉਮੈਂ ਦੇ ਗਰਬ ਨਾਲ

---

੧. ਗੁਰ ਉਪਦੇਸ਼ ੨. ਗੁਰੂ ਦੀ ਬਾਣੀ ਦਾ ਅਨੰਦ ੩. ਗੁਰੂ ਦਾ ਕਥਨ ੪. ਬੇਅੰਤ ਗੁਣਾ ਦਾ ਮਾਲਕ ਪਰਮਾਤਮਾ।

੫. ਘਰੁ ਮਹਲ—ਪਰਮਾਤਮਾ ਦਾ ਟਿਕਾਣਾ

ਅਟਿਆ ਪਿਆ ਹੈ। ਨਿਰੰਕਾਰ ਦੇ ਮਹਿਲ (ਨਿਜਘਰ) ਦੀ ਪ੍ਰਾਪਤੀ ਤਾਂ ਉਸਨੂੰ ਹੀ ਹੁੰਦੀ ਹੈ ਜੋ ਆਪਣੇ ਅੰਤਰ ਆਤਮੇ ਹਰਿ ਜੀ ਨੂੰ ਲੱਖ ਕੇ ਉਸਨੂੰ ਹਰ ਥਾਂ ਤੇ ਵਿਆਪਕ ਦੇਖਦੇ ਹਨ। ਉਹ ਮਾਲਕ ਤਾਂ ਨੇੜੇ ਹੈ, ਉਸਨੂੰ ਦੂਰ ਨ ਜਾਣੋ। ਉਹ ਇਕ ਹੀ ਸਾਰੀ ਸ੍ਰਿਸ਼ਟੀ ਵਿਚ ਸਮਾਇਆ ਹੋਇਆ ਹੈ। ਜਿਨ੍ਹਾਂ ਗੁਰਮੁਖਾਂ ਨੇ ਉਸਨੂੰ ਇਕੋ ਇਕ ਜਾਣ ਕੇ ਮਨ ਵਿਚੋਂ ਦੂਈ ਨੂੰ ਦੂਰ ਕਰ ਦਿਤਾ ਹੈ ਉਹ ਉਸ ਵਿਚ ਸਮਾ ਜਾਂਦੇ ਹਨ।

**ਇਸ ਕਰਤੇ ਕਉ ਕਿਉ ਗਹਿ ਰਾਖਉ[1], ਅਫਰਿਓ[2] ਤੁਲਿਓ ਨ ਜਾਈ ॥**
**ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ[3] ਪਾਈ ॥**
**ਲਬਿ ਲੋਭਿ ਮੁਹਤਾਜਿ[4] ਵਿਗੂਤੇ[5] ਇਬ ਤਬ ਫਿਰਿ[6] ਪਛੁਤਾਈ ॥**
**ਏਕੁ ਸਰੇਵੈ ਤਾਂ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥੬॥**

ਹੇ ਪੰਡਤ ਜੀ ! ਇਹ ਠੀਕ ਹੈ ਕਿ ਕਰਤਾਰ ਮੇਰੇ ਅੰਦਰ ਹੀ ਵੱਸ ਰਿਹਾ ਹੈ ਪਰ ਫੇਰ ਵੀ ਹਉਮੈਂ ਦੇ ਕਾਰਨ ਮੈਂ ਇਸਨੂੰ ਮਨ ਵਿਚ ਵਸਾਣ ਦੇ ਸਮਰਥ ਨਹੀਂ। ਜਦ ਤਕ ਮਾਇਆ ਦੇ ਮਤਵਾਲੇ ਮਨੁਖ ਨੂੰ ਝੂਠ ਨੇ ਠੱਗ ਬੂਟੀ ਨਾਲ ਮਦਹੋਸ਼ ਕੀਤਾ ਹੋਇਆ ਹੈ ਓਦੋਂ ਤਕ ਉਹ ਚਸਕਿਆਂ ਤੇ ਲੋਭ ਦਾ ਮਾਰਿਆ ਹੋਇਆ ਪਰਾਈ ਮੁਥਾਜੀ ਕਰਕੇ ਖੁਆਰ ਹੀ ਹੁੰਦਾ ਰਹੇ ਗਾ ਤੇ ਪਛਤਾਵੇ ਕਾਰਨ ਹਾਵੇ ਵਿਚ ਹੀ ਮਰਦਾ ਰਹੇ ਗਾ। ਪਰ ਜਦੋਂ ਇਹ ਹਉਮੈਂ ਨੂੰ ਤਿਆਗ ਕੇ ਇਕ ਨਿਰੰਕਾਰ ਦੇ ਸਿਮਰਨ ਵਿਚ ਲਗ ਜਾਵੇਂ, ਤਾਂ ਉਹ ਪਰਮਾਤਮਾ ਨਾਲ ਜਾਣ ਪਛਾਣ ਕਰ ਲੈਂਦਾ ਹੈ। ਹੁਣ ਉਸਨੂੰ ਪਰਮਾਤਮਾ ਦੀ ਵਡਿਆਈ ਦੀ ਕਦਰ ਪੈਂਦੀ ਹੈ ਤੇ ਇਸ ਪਰਕਾਰ ਉਹ ਆਪਣਾ ਜਮਣ ਮਰਨ ਚੁਕਾ ਲੈਂਦਾ ਹੈ।

---

੧. ਹਿਰਦੇ ਵਿਚ ਸਮਾ ਲਵਾਂ ੨. ਨ ਫੜਿਆ ਜਾਣ ਵਾਲਾ ੩. ਠੱਗ ਬੂਟੀ ੪. ਮੁਥਾਜ ੫. ਖੁਆਰ ਹੋ ਰਹੇ।

ਏਕੁ ਅਚਾਰੁ[1] ਰੰਗੁ[2] ਇਕ ਰੂਪੁ[3] ॥
ਪਉਣ ਪਾਣੀ ਅਗਨੀ ਅਸਰੂਪੁ[4] ॥
ਏਕੋ ਭਵਰੁ ਭਵੈ ਤਿਹੁ ਲੋਇ ॥
ਏਕੋ ਬੂਝੈ ਸੂਝੈ ਪਤਿ ਹੋਇ ॥
ਗਿਆਨੁ ਧਿਆਨੁ[5] ਲੇ ਸਮਸਰਿ[6] ਰਹੈ ॥
ਗੁਰਮੁਖਿ ਏਕੁ ਵਿਰਲਾ ਕੋ ਲਹੈ ॥
ਜਿਸਨੋ ਦੇਇ ਕਿਰਪਾ ਤੇ ਸੁਖੁ ਪਾਏ ॥
ਗੁਰੂ ਦੁਆਰੈ ਆਖਿ ਸੁਣਾਏ ॥੭॥

ਅਸਲੀਅਤ ਇਹ ਹੈ ਕਿ ਰਾਹ ਇਕੋ ਹੀ ਹੈ ਅਤੇ ਇਕ ਪਿਆਰ ਤੇ ਸੁਹੱਪਣ ਹੀ ਪਾਣੀ, ਪਵਨ ਤੇ ਅੱਗ ਵਿਚ ਚਮਕ ਰਹੀ ਹੈ। ਇਕੋ ਭੰਵਰਾ ਹੀ ਤ੍ਰੈ-ਲੋਕੀ ਵਿਚ ਫਿਰ ਰਿਹਾ ਹੈ। ਜੋ ਕੋਈ ਵੀ ਇਸ ਵਿਆਪ ਰਹੀ ਏਕਤਾ ਨੂੰ ਲੱਖ ਲੈਂਦਾ ਹੈ ਉਹ ਵਾਹਿਗੁਰੂ ਜੀ ਦੇ ਦਰ ਤੋਂ ਪਤਿ ਪ੍ਰਾਪਤ ਕਰ ਲੈਂਦਾ ਹੈ। ਪਰ ਇਸ ਏਕਤਾ ਦਾ ਲਖਣਹਾਰ ਕੋਈ ਵਿਰਲਾ ਗੁਰਮੁਖਿ ਹੀ ਹੁੰਦਾ ਹੈ। ਇਸ ਪ੍ਰਾਪਤ ਹੋਏ ਗਿਆਨ ਨੂੰ ਉਹ ਇਕੋ ਜਿਹਾ ਰਹਿਣ ਲਈ ਵਰਤਦਾ ਹੈ ਇਹ ਸਮਦ੍ਰਿਸ਼ਟੀ ਉਸਦੀ ਕਿਰਪਾ-ਦ੍ਰਿਸ਼ਟੀ ਦੁਆਰਾ ਜਿਸ ਕਿਸੇ ਨੂੰ ਨਸੀਬ ਹੁੰਦੀ ਹੈ ਉਹ ਸੁਖਵੰਤ ਹੈ। ਇਹ ਰਸਤਾ ਉਸ ਨੂੰ ਗੁਰ ਉਪਦੇਸ਼ ਰਾਹੀਂ ਹੀ ਪ੍ਰਾਪਤ ਹੁੰਦਾ ਹੈ।

ਊਰਮ[7] ਧੂਰਮ[8] ਜੋਤਿ ਉਜਾਲਾ। ਤੀਨਿ ਭਵਣ ਮਹਿ ਗੁਰ[9] ਗੋਪਾਲਾ ॥
ਊਗਵਿਆ[10] ਅਸਰੂਪੁ ਦਿਖਾਵੈ। ਕਰਿ ਕਿਰਪਾ ਅਪੁਨੈ ਘਰਿ ਆਵੈ ॥
ਊਨਵਿ[11] ਬਰਸੈ ਨੀਝਰ[12] ਧਾਰਾ। ਊਤਮ ਸਬਦਿ ਸਵਾਰਣਹਾਰਾ ॥
ਇਸ ਏਕੇ ਕਾ ਜਾਣੈ ਭੇਉ। ਆਪੇ ਕਰਤਾ ਆਪੇ ਦੇਉ ॥੮॥

---

੧. ਆਚਾਰ—ਰਾਹੁ ੨. ਰੰਗ—ਪਿਆਰ ੩. ਰੂਪ—ਸੁਰੱਪਣ ੪. ਅਸ-ਰੂਪ—ਸਰੂਪ ਸੁਹੱਪਣ ੫. ਗਿਆਨ ਧਿਆਨ—ਪਰਮਾਤਮਾ ਵਿਚ ਟਿਕੀ ਹੋਈ ਸੁਰਤ। ੬. ਸਮਸ਼ਰਿ—ਇਕੋ ਜਿਹਾ, ਪੱਧਰਾ।

੭. ਊਰਮ—ਧਰਤੀ ੮. ਧੂਰਮ—ਅਕਾਸ ੯. ਗੁਰ ਗੋਪਾਲ—ਪ੍ਰਿਥਵੀ ਦਾ ਵਡਾ ਪਾਲਣਹਾਰ ੧੦. ਊਗਵਿਆ—ਪਰਗਟ ਹੋ ਕੇ ੧੧. ਊਨਵਿ—ਝੁਕ ਕੇ, ਨੀਵਾਂ ਹੋ ਕੇ ੧੨. ਨੀਝਰ ਧਾਰਾ—ਝੜੀ ਲਾ ਕੇ।

ਹੇ ਪੰਡਿਤ ਜੀ ! ਧਰਤੀ ਤੇ ਆਕਾਸ਼ ਵਿਚ ਜਿਸ ਜੋਤ ਦਾ ਪਰਕਾਸ਼ ਹੈ, ਤ੍ਰੈ-ਲੋਕੀ ਵਿਚ ਜੋ ਵਿਆਪਕ ਤੇ ਸਭ ਤੋਂ ਵਡਾ ਪਾਲਣ ਹਾਰ ਗੋਪਾਲ ਹੈ, ਉਹ ਗੋਪਾਲ ਗੁਰੂ ਦੀ ਕਿਰਪਾ ਦੁਵਾਰਾਂ ਅੰਤਰ ਆਤਮੇ ਪਰਗਟ ਹੋ ਕੇ ਜਿਸਨੂੰ ਆਪਣਾ ਪਾਵਨ ਸਰੂਪ ਦਿਖਾਂਦਾ ਹੈ ਉਸਦਾ ਮਨ ਭਟਕਣਾ ਛੱਡ ਕੇ ਆਪਣੇ ਆਪ ਵਿਚ ਅਸਥਿਤ ਹੋ ਜਾਂਦਾ ਹੈ । ਸਤਿਗੁਰੂ ਦੇ ਅਮੁਲੀਕ ਬਚਨਾਂ ਰਾਹੀਂ, ਜਿਸ ਮਨੁਖ ਦੇ ਅੰਤਰ ਆਤਮੇ ਉਹ ਸਵਾਰਣਹਾਰ ਨਿਰੰਕਾਰ, ਆਪਣੀ ਕੀਰਤੀ ਦੀ ਝੜੀ ਲਾ ਦੇਂਦਾ ਹੈ, ਉਹ ਭੱਦਰ ਪੁਰਸ਼ ਇਸ ਸੋਹਣੀ ਘਾੜਤ ਘੜਨ ਵਾਲੇ ਪ੍ਰਭੂ ਦੇ ਭੇਦ ਨੂੰ ਜਾਣ ਲੈਂਦਾ ਹੈ । ਉਸ ਦਾ ਵਿਸ਼ਵਾਸ ਉਸ ਪ੍ਰਭੂ ਵਿਚ ਦ੍ਰਿੜ ਹੋ ਜਾਂਦਾ ਹੈ, ਕਿ ਸਮੁਚੇ ਜਗਤ ਦਾ ਇਹ ਰਚਨਹਾਰ, ਆਪਣੀ ਜੋਤ ਨਾਲ ਹੀ ਇਸਨੂੰ ਪ੍ਰਕਾਸ਼ਮਾਨ ਕਰ ਰਿਹਾ ਹੈ ਤੇ ਆਪ ਹੀ ਇਸਨੂੰ ਸਚੇ ਰਾਹ ਤੇ ਚਲਾ ਰਿਹਾ ਹੈ।

**ਉਗਵੈ ਸੂਰ[1] ਅਸੁਰ[2] ਸੰਘਾਰੈ । ਊਚਉ ਦੇਖਿ ਸਬਦਿ ਬੀਚਾਰੈ ॥**
**ਊਪਰਿ ਆਦਿ ਅੰਤਿ ਤਿਹੁ ਲੋਇ । ਆਪੇ ਕਰੈ ਕਥੈ ਸੁਣੈ ਸੋਇ ॥**
**ਓਹੁ ਬਿਧਾਤਾ[3] ਮਨੁ ਤਨੁ ਦੇਇ । ਓਹੁ ਬਿਧਾਤਾ ਮਨਿ ਮੁਖਿ ਸੋਇ ॥**
**ਪ੍ਰਭੁ ਜਗ ਜੀਵਨੁ ਅਵਰੁ ਨ ਕੋਇ । ਨਾਨਕ ਨਾਮਿ ਰਤੇ ਪਤਿ ਹੋਇ ।੯।**

ਸਤਿਗੁਰੂ ਦੀ ਕਿਰਪਾ ਦੁਆਰਾ ਜਿਸ ਮਨੁਖ ਦੇ ਅੰਤਰ ਆਤਮੇ ਗਿਆਨ ਦੇ ਸੂਰਜ ਦਾ ਪ੍ਰਕਾਸ਼ ਹੋ ਜਾਂਦਾ ਹੈ, ਉਹ ਕਾਮ ਆਦਿਕ ਵਿਕਾਰਾਂ ਨੂੰ ਆਪਣੇ ਅੰਦਰੋਂ ਖਤਮ ਕਰ ਦੇਂਦਾ ਹੈ । ਗੁਰੂ ਸ਼ਬਦ ਦੇ ਸਦਕੇ ਉਹ ਸਚੇ ਪ੍ਰਭੂ ਨੂੰ ਆਪਣੇ ਵਿਚ ਸਾਖਿਆਤ ਵੇਖਦਾ ਹੈ, ਸਮਝ ਲੈਂਦਾ ਹੈ ਕਿ ਅੰਤ ਪ੍ਰਜੰਤ ਨਿਰੰਕਾਰ ਸ੍ਰਿਸ਼ਟੀ ਦੇ ਹਰੇਕ ਪ੍ਰਾਣੀ ਮਾਤਰ ਦਾ ਰਾਖਾ ਹੈ ਤੇ ਆਪ ਹੀ ਹਰ ਘੱਟ ਵਿੱਚ ਵਿਆਪਕ ਹੋ ਕੇ ਕਿਰਤ ਕਮਾਂਦਾ, ਬੋਲਦਾ ਤੇ ਸੁਣਦਾ ਹੈ । ਉਹ ਸਿਰਜਨ-ਹਾਰ, ਹਰ ਕਿਸੇ ਨੂੰ ਜੀਅ ਦਾਨ ਤੇ ਸਰੀਰ ਦੇਂਦਾ ਹੈ । ਆਪ ਹੀ ਸਭਸੇ ਅੰਦਰ ਬੋਲਣਹਾਰ ਹੈ ਤੇ ਆਪ ਹੀ ਸਾਰੇ ਜਗਤ ਦੀ ਧਿਰ ਹੈ ।

---

੧. ਸੂਰ—ਗਿਆਨ ਦਾ ਸੂਰਜ ੨. ਅਸੁਰ—ਕਾਮਾਦਿਤ ਵਿਕਾਰ ੩. ਬਿਧਾਤਾ—ਪੈਦਾ ਕਰਨ ਵਾਲਾ ।

ਹੇ ਨਾਨਕ ! ਉਸ ਵਾਹਿਗੁਰੂ ਦੇ ਨਾਮ ਵਿਚ ਰਤਿਆਂ ਹੀ ਆਦਰ ਸਤਕਾਰ ਪਾਈਦਾ ਹੈ ।

**ਰਾਜਨ[1] ਰਾਮ ਰਵੈ ਹਿਤ[2] ਕਾਰਿ । ਰਣ[3] ਮਹਿ ਲੂਝੈ[4] ਮਨੂਆ[5] ਮਾਰਿ ॥**
**ਰਾਤਿ ਦਿਨੰਤ ਰਹੈ ਰੰਗਿ ਰਾਤਾ । ਤੀਨਿ ਭਵਨ ਜੁਗ ਚਾਰੇ ਜਾਤਾ ॥**
**ਜਿਨਿ ਜਾਤਾ ਸੋ ਤਿਸ ਹੀ ਜੇਹਾ । ਅਤਿ ਨਿਰਮਾਇਲ[6] ਸੀਝਸਿ[7] ਦੇਹਾ ॥**
**ਰਹਸੀ[8] ਰਾਮੁ ਰਿਦੈ ਇਕ ਭਾਇ ।**
**ਅੰਤਰਿ ਸਬਦੁ ਸਾਚਿ ਲਿਵ ਲਾਇ** ॥੧੦॥

ਪ੍ਰਕਾਸ਼ ਸਰੂਪ ਪਰਮਾਤਮਾ ਨੂੰ ਜੋ ਮਨੁਖ ਪ੍ਰੇਮ ਨਾਲ ਸਿਮਰਦਾ ਹੈ ਉਹ ਸਜਨ ਆਪਣੇ ਕੋਝੇ ਮਨ ਤੇ ਕਾਬੂ ਪਾ ਲੈਂਦਾ ਹੈ ਤੇ ਕਾਮਾਦਿਕ ਵਿਕਾਰਾ ਨਾਲ ਘੋਲ ਕਰਕੇ ਇਸ ਜਗਤ ਖੇਡ ਵਿਚ ਵਿਜੱਈ ਹੋ ਕੇ ਰਾਤ ਦਿਨ ਪਰਮਾਤਮਾ ਦੇ ਪਿਆਰ ਵਿਚ ਰੰਗਿਆ ਰਹਿੰਦਾ ਹੈ, ਉਸਦੀ, ਤ੍ਰੈ ਲੋਕੀ ਦੇ ਸਦਾ ਸਲਾਮਤ ਤੇ ਵਿਆਪਕ ਪ੍ਰਭੂ ਨਾਲ ਪਕੀ ਜਾਣ ਪਛਾਣ ਹੋ ਜਾਂਦੀ ਹੈ । ਅਜਿਹੇ ਪ੍ਰਭੂ ਨਾਲ ਜਾਣ ਪਛਾਣ ਪਾਣ ਵਾਲਾ ਮਨੁਖ, ਪ੍ਰਭੂ ਵਰਗਾ ਹੀ ਹੋ ਜਾਂਦਾ ਹੈ । ਉਸਦਾ ਮਨ ਅਤਿ ਦਾ ਪਵਿਤਰ ਹੋ ਜਾਂਦਾ ਹੈ ਤੇ ਉਸਦਾ ਸਰੀਰ ਵੀ ਸਫਲ ਹੋ ਜਾਂਦਾ ਹੈ । ਆਨੰਦ ਸਰੂਪ ਪਰਮਾਤਮਾ ਹੁਣ ਉਸ ਪਵਿਤਰ ਹਿਰਦੇ ਵਿਚ ਨਿਵਾਸ ਕਰਦਾ ਹੈ, ਤੇ ਗੁਰੂ ਸ਼ਬਦ ਦੇ ਸਦਕੇ ਉਸਦੀ ਸੁਰਤਿ ਸਦੀਵ ਕਾਲ ਪ੍ਰਭੂ ਨਾਲ ਜੁੜੀ ਰਹਿੰਦੀ ਹੈ ।

**ਰੋਸੁ[9] ਨ ਕੀਜੈ ਅੰਮ੍ਰਿਤੁ ਪੀਜੈ ਰਹਣੁ ਨਹੀਂ ਸੰਸਾਰੇ ॥**
**ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ ॥**
**ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ ॥**
**ਏਕੁ ਸਬਦੁ ਰਾਮ ਨਾਮ ਨਿਰੋਧਰੁ[10] ਗੁਰੁ ਦੇਵੈ ਪਤਿ[11] ਮਤੀ** ॥੧੧॥

---

੧. ਰਾਜਨ—ਪ੍ਰਕਾਸ਼ ਸਰੂਪ ੨. ਹਿਤ ਕਾਰਿ—ਪਿਆਰ ਨਾਲ ੩. ਰਣ—ਜਗਤ ਦੇ ਅਖਾੜੇ ਵਿਚ ੪. ਲੂਝੈ—ਲੜਦਾ ਹੈ ੫. ਮਨੂਆ—ਕੋਝਾ ਮਨ ੬. ਨਿਰਮਾਇਲ—ਨਿਰਮਲ, ਪਵਿਤ੍ਰ ੭. ਸੀਝਸਿ ਦੇਹਾ—ਸਰੀਰ ਸਫਲ ਹੋ ਜਾਂਦਾ ਹੈ । ੮. ਰਹਸੀ—ਅਨੰਦ ਸਰੂਪ ੯. ਰੋਸੁ—ਰੁਸੇਵਾਂ ੧੦. ਨਿਰੋਧਰੁ—ਵਿਕਾਰ ਤੋਂ ਬਚਾ ਕੇ ਰਖਣ ਵਾਲਾ ੧੧. ਪਤਿ ਮਤੀ—ਪਰਮਾਤਮਾ ਪਤੀ ਨਾਲ ਮਿਲਣ ਵਾਲਾ ।

ਹੇ ਪੰਡਿਤ ਜੀ ! ਗੁਰੂ ਦੇ ਸਨਮੁਖ ਹੋ ਕੇ ਮਨ ਦੀ ਪਟੀ ਉਤੇ ਗੋਪਾਲ ਦਾ ਨਾਮ ਹੀ ਲਿਖਣਾ ਉਚਿਤ ਹੈ । ਉਸ ਨਾਲ ਸਦਾ ਰੁਸੇ ਰਹਿਣਾ ਠੀਕ ਨਹੀਂ ਸਗੋਂ ਉਸਦਾ ਨਾਮ ਅੰਮ੍ਰਿਤ ਪੀਓ ਕਿਉਂਕਿ ਸੰਸਾਰ ਵਿਚ ਤਾਂ ਸਦਾ ਕਿਸੇ ਨੇ ਰਹਿਣਾ ਹੀ ਨਹੀਂ । ਰਾਜੇ, ਅਮੀਰ ਜਾਂ ਕੰਗਾਲ ਸਭ ਨੇ ਮਰਨਾ ਹੈ, ਜ਼ਮਾਨੇ ਦੀ ਇਹੋ ਹੀ ਚਾਲ ਚੋਹਾਂ ਜੁਗਾਂ ਤੋਂ ਚਲੀ ਆਈ ਹੈ ਤੇ ਚਲਦੀ ਰਹੇਗੀ । ਕੇਵਲ 'ਮੈਂ ਮਰਨਾ ਨਹੀਂ' ਕਹਿਣ ਨਾਲ ਤਾਂ ਕੋਈ ਬਚ ਨਹੀਂ ਸਕਦਾ ਕਿਉਂਕਿ ਸਾਰੇ ਹੀ ਚਲਣਹਾਰ ਹਨ, ਫਿਰ ਜੇਕਰ ਕਿਸੇ ਨੇ ਥਿਰ ਰਹਿਣਾ ਹੀ ਨਹੀਂ ਤਾਂ ਜੀਣ ਲਈ ਤਰਲਾ ਕਰਨ ਦਾ ਕੀ ਲਾਭ ? ਹਾਂ ਜੇਕਰ ਸਤਿਗੁਰੂ ਦੀ ਸ਼ਰਨ ਵਿਚ ਆ ਜਾਈਏ ਤਦ ਫੇਰ ਪਰਮਾਤਮਾ ਦੇ ਨਾਮ ਦੀ ਵਡਿਆਈ ਗੁਰੂ ਬਖਸ਼ ਦੇਂਦਾ ਹੈ, ਵਿਕਾਰਾਂ ਤੋਂ ਰੋਕ ਕੇ ਅਜਿਹੀ ਅਕਲ ਬਖਸ਼ਦਾ ਹੈ, ਜਿਸ ਨਾਲ ਪ੍ਰਭੂ ਪਤੀ ਨਾਲ ਸੰਜੋਗ ਕਾਇਮ ਹੋ ਜਾਵੇ ।

**[1]ਲਾਜ ਮਰੰਤੀ ਮਰਿ ਗਈ ਘੂਘਟ ਖੋਲਿ ਚਲੀ ।**
**[2]ਸਾਸ ਦਿਵਾਨੀ ਬਾਵਰੀ ਸਿਰ ਤੇ ਸੰਕ[3] ਟਲੀ ।**
**ਪ੍ਰੇਮਿ ਬੁਲਾਈ [4]ਰਲੀ ਸਿਉ ਮਨ ਮਹਿ ਸਬਦੁ ਅਨੰਦੁ ।**
**ਲਾਲਿ[5] ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ** ॥੧੨॥

ਹੇ ਪੰਡਿਤ ਜੀ ! ਗੁਰੂ ਦੀ ਸ਼ਰਨ ਵਿਚ ਆਵਣ ਵਾਲੀ ਜੀਵ ਰੂਪ ਇਸਤ੍ਰੀ ਦੁਨਿਆਵੀ ਚਿੰਤਾਵਾਂ ਤੋਂ ਅਪੋਹ ਹੋ ਜਾਦੀ ਹੈ । ਵਾਹਿਗੁਰੂ ਪਤੀ ਦੇ ਪਿਆਰ ਦੀ ਲਾਲੀ ਉਸਦੇ ਚਿਹਰੇ ਤੇ ਚਮਕ ਉਠਦੀ ਹੈ ਤੇ ਵਾਹਿਗੁਰੂ ਪਤੀ ਉਸਨੂੰ ਆਦਰ ਸਤਿਕਾਰ ਨਾਲ ਆਪਣੇ ਪਾਸ ਬੁਲਾਂਦਾ ਹੈ ਤੇ ਆਪਣੇ ਸ਼ਬਦ ਦੁਆਰਾ ਉਸਨੂੰ ਸਦਾ ਦਾ ਆਨੰਦ ਪ੍ਰਾਪਤ ਹੋ ਜਾਂਦਾ ਹੈ । ਦੁਨਿਆਵੀ ਕੂੜਾਵੇ ਨਕ ਨਮੂਜ ਨੂੰ ਰਖਣ ਵਾਲੀ ਉਹ ਪਹਿਲੀ ਅਕਲ ਮੁਕ ਜਾਂਦੀ ਹੈ, ਹੁਣ ਉਹ ਲੋਕ ਲਾਜ ਦਾ ਘੁੰਡ ਚੁਕਕੇ ਨਿਝੱਕ ਤੁਰਦੀ ਹੈ, ਪਤੀ ਮੇਲ ਵਿਚ ਪਈ, ਕਮਲੀ ਮਾਇਆ ਦੀ ਰੁਕਾਵਟ, ਸਦਾ ਲਈ ਚੁਕ ਜਾਂਦੀ ਹੈ ਤੇ ਉਸਦਾ ਸਹਮ ਵੀ ਖਤਮ ਹੋ ਜਾਂਦਾ ਹੈ ।

੧. ਲਾਜ ਮਰੰਤੀ—ਨਕ ਨਮੂਜ ਦਾ ਖਿਆਲ ਰਖਣ ਵਾਲੀ ਅਕਲ ੨. ਸਾਸ—ਮਾਇਆ ੩. ਸੰਕ—ਸ਼ੰਕਾ, ਸਹਿਮ ੪. ਰਲੀ ਸਿਉ—ਚਾਅ ਨਾਲ ੫. ਲਾਲਿ—ਲਾਲੀ ਵਿਚ, ਪ੍ਰੀਤਮ ਪਤੀ ਵਿਚ ।

**ਲਾਹਾ ਨਾਮੁ ਰਤਨੁ ਜਪਿ ਸਾਰੁ[1] । ਲਬੁ ਲੋਭੁ ਬੁਰਾ ਅਹੰਕਾਰੁ ।**
**ਲਾੜੀ ਚਾੜੀ[2] ਲਾਇਤਬਾਰੁ[3] । ਮਨਮੁਖੁ ਅੰਧਾ ਮੁਗਧੁ ਗਵਾਰੁ ।**
**ਲਾਹੇ ਕਾਰਣਿ ਆਇਆ ਜਗਿ । ਹੋਇ ਮਜੂਰੁ ਗਇਆ ਠਗਾਇ ਠਗਿ ॥**
**ਲਾਹਾ ਨਾਮੁ ਪੂੰਜੀ ਵੇਸਾਹੁ[4] । ਨਾਨਕ ਸਚੀ ਪਤਿ ਸਚਾ ਪਾਤਸਾਹੁ ।੧੩।**

ਹੇ ਪੰਡਤ ਜੀ ! ਸਰਬ ਸ੍ਰੇਸ਼ਟ ਤੇ ਕੀਮਤੀ ਨਾਮ ਨੂੰ ਚੇਤੇ ਕਰ ਬਸ ਈਹੋ ਹੀ ਲਾਭਦਾਇਕ ਖੱਟੀ ਤੇ ਕਮਾਈ ਹੈ । ਜੀਭ ਦਾ ਸੁਾਦ ਤੇ ਚਸਕਾ, ਮਾਯਕਿ ਪਦਾਰਥਾਂ ਦਾ ਲਾਲਚ, ਨਿੰਦਿਆ, ਚੁਗਲੀ ਤੇ ਬਖੀਲੀ ਆਦਿ ਔਗਣ ਬੁਰੇ ਹਨ । ਜੋ ਮਨੁਖ ਮਨ ਦੇ ਲਹਾ ਚੜ੍ਹਾ ਅਨਸਾਰ ਔਗਣਾ ਵਿਚ ਜ਼ਿੰਦਗੀ ਬਸੱਰ ਕਰਦਾ ਹੈ ਉਹ ਖਸਮੋਂ ਘੁਥਾ ਇਨਸਾਨ ਮੂਰਖ ਤੇ ਅੰਨ੍ਹਾ ਹੈ ਉਹ ਕਦੇ ਵੀ ਸਹੀ ਜੀਵਨ ਰਾਹ ਨੂੰ ਨਹੀਂ ਪਛਾਣ ਸਕਦਾ । ਲਾਹਾ ਖਟਣ ਲਈ ਜੀਵ ਇਸ ਸੰਸਾਰ ਵਿਚ ਆਇਆ ਹੈ ਪਰ ਮਾਇਆ ਦਾ ਪੁਜਾਰੀ ਮੋਹ ਦੇ ਟੋਟੇ ਚੜ੍ਹ ਜੀਵਨ ਬਾਜੀ ਹਾਰ ਜਾਂਦਾ ਹੈ । ਹੇ ਨਾਨਕ ! ਜਿਸਦੀ ਪੂੰਜੀ ਵਾਹਿਗੁਰੂ ਪ੍ਰਤੀ ਸ਼ਰਧਾ ਹੈ, ਉਹ ਇਸ ਪੂੰਜੀ ਦੇ ਸਦਕੇ ਵਾਹਿਗੁਰੂ ਦੇ ਨਾਮ ਦੀ ਹੀ ਖੱਟੀ ਕਮਾਈ ਕਰਦਾ ਹੈ, ਉਸਨੂੰ ਵਾਹਿਗੁਰੂ ਜੀ ਦੇ ਦਰ ਤੋਂ ਸਦੀਵ ਰਹਿਣ ਵਾਲੀ ਪਤਿ ਆਬਰੂ ਪ੍ਰਾਪਤ ਹੁੰਦੀ ਹੈ ।

**ਆਇ ਵਿਗੂਤਾ[5] ਜਗੁ ਜਮ ਪੰਥੁ । ਆਈ[9] ਨ ਮੇਟਣ ਕੋ ਸਮਰਥੁ ॥**
**ਆਥਿ[6] ਸੈਲ ਨੀਚ ਘਰਿ ਹੋਇ । ਆਥਿ ਦੇਖਿ ਨਿਵੈ ਜਿਸੁ ਦੋਇ[7] ॥**
**ਆਥਿ ਹੋਇ ਤਾ ਮੁਗਧੁ ਸਿਆਨਾ । ਭਗਤਿ ਬਿਹੂਨਾ ਜਗੁ ਬਉਰਾਨਾ[8] ॥**
**ਸਭ ਮਹਿ ਵਰਤੈ ਏਕੋ ਸੋਇ ।**
**ਜਿਸਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ ॥੧੪॥**

ਹੇ ਪੰਡਿਤ ਜੀ ! ਦੁਨੀਆਂ ਮਾਇਆ ਨੂੰ ਸਲਾਮਾ ਕਰਦੀ ਹੈ ਤੇ ਉਹ ਸਰਬ ਵਿਆਪੀ ਵਾਹਿਗੁਰੂ ਜੋ ਸਭਸ ਨੂੰ ਸੰਭਾਲਦਾ ਹੈ ਉਸਨੂੰ ਚੇਤੇ ਨਹੀਂ ਕਰਦੀ । ਇਸ

---

੧. ਸਾਰ—ਸ੍ਰੇਸ਼ਟ ੨. ਲਾੜੀ ਚਾੜੀ—ਮਨ ਦੇ ਲਹਾ ਚੜ੍ਹਾ ੪. ਲਾਇਤ—ਬਾਰ—ਚੁਗਲੀ ਬਖੀਲੀ ੪. ਵੇਸਾਹੁ—ਸ਼ਰਧਾ ੫. ਵਿਗੂਤਾ—ਖੁਆਰ ਹੁੰਦਾ ਹੈ । ੬. ਆਥਿ—ਮਾਇਆ । ੭. ਦੋਇ—ਅਮੀਰ ਗਰੀਬ ਦੋਵੇਂ । ੮. ਬਉਰਾਨਾ—ਕਮਲਾ ।

ਲਈ ਉਸਦੀ ਭਗਤੀ ਤੋਂ ਬਿਨਾ ਕਮਲੀ ਹੋਈ ਫਿਰਦੀ ਹੈ ਤੇ ਵਿਗੋਚਿਆਂ ਵਿਚ ਪੈ ਕੇ ਆਪਣੀ ਆਤਮਕ ਮੌਤ ਸਹੇੜ ਰਹੀ ਹੈ। ਇਹ ਮਾਇਆ ਭਾਵੇਂ ਨੀਚ ਦੇ ਘਰ ਵਿਚ ਹੋਵੇ, ਅਮੀਰ ਗਰੀਬ ਦੋਵੇਂ ਹੀ ਉਸਨੂੰ ਨਿੰਵ ਨਿੰਵ ਸਲਾਮਾਂ ਕਰਨ ਲਗ ਪੈਂਦੇ ਹਨ ਤੇ ਕਹਿਣ ਲਗ ਪੈਂਦੇ ਹਨ, ਜਿਦ੍ਹੇ ਪਲੇ ਦਾਣੇ ਉਦੇ ਕਮਲੇ ਵੀ ਸਿਆਣੇ, ਪਰ ਅਸਲੀਅਤ ਇਹ ਹੈ ਕਿ ਜਿਸਨੂੰ ਉਸ ਸਰਬ ਵਿਆਪੀ ਪ੍ਰਭੂ ਦੀ ਕਿਰਪਾ ਦੁਆਰਾ, ਇਹ ਸੋਝੀ ਆ ਜਾਂਦੀ ਹੈ ਕਿ ਇਸ ਮਾਇਆ ਦੀ ਤ੍ਰਿਸ਼ਨਾ ਨਾਮ ਬਿਨਾ ਮਿਟਣਹਾਰ ਨਹੀਂ, ਉਹ ਉਸ ਪ੍ਰਭੂ ਦੇ ਸੁਖਦਾਈ ਨਾਮ ਨੂੰ ਹਿਰਦੇ ਵਿਚ ਸੰਭਾਲ ਲੈਂਦਾ ਹੈ।

ਜੁਗਿ ਜੁਗਿ[1] ਥਾਪਿ[2] ਸਦਾ ਨਿਰਵੈਰ । ਜਨਮਿ ਮਰਣਿ ਨਹੀ ਧੰਧਾ ਧੈਰ ॥[3]
ਜੋ ਦੀਸੈ ਸੋ ਆਪੇ ਆਪਿ । ਆਪਿ ਉਪਾਇ ਆਪੇ ਘਟਿ ਥਾਪਿ ॥
ਆਪਿ ਅਗੋਚਰੁ[4] ਧੰਧੈ ਲੋਈ । ਜੋਗ ਜੁਗਤਿ ਜਗ ਜੀਵਨ ਸੋਈ ॥
ਕਰਿ ਆਚਾਰੁ[5] ਸਚੁ ਸੁਖੁ ਹੋਈ । ਨਾਮ ਵਿਹੂਣਾ ਮੁਕਤਿ[6] ਕਿਵ ਹੋਈ ॥੧੫॥

ਹੇ ਪੰਡਤ ਜੀ! ਉਸ ਵਾਹਿਗੁਰੂ ਦਾ ਨਾਮ ਮਨ ਦੀ ਪਟੀ ਤੇ ਲਿਖੋ ਜੋ ਹਮੇਸ਼ ਇਸ ਬਹੁ ਰੰਗੀ ਦੁਨੀਆਂ ਨੂੰ ਰਚਦਾ ਹੈ ਤੇ ਆਪ ਨਿਰਵੈਰ ਰਹਿੰਦਾ ਹੈ। ਆਪ ਜਨਮ ਮਰਣ ਵਿਚ ਨਹੀਂ ਆਉਂਦਾ ਤੇ ਨਾ ਹੀ ਜਿਸਨੂੰ ਕੋਈ ਦੁਨਿਆਵੀ ਧੰਧਾ ਭਟਕਣਾਂ ਵਿਚ ਪਾ ਸਕਦਾ ਹੈ। ਉਹ ਗੋਪਾਲ ਸਾਰੀ ਰਚਨਾ ਨੂੰ ਰੱਚ ਕੇ ਆਪ ਉਸ ਵਿਚ ਓਤ ਪੋਤ ਹੈ। ਇਹ ਸਾਰਾ ਦਿਸਦਾ ਸੰਸਾਰ ਉਸ ਤੋਂ ਛੁਟ ਹੋਰ ਕੁਝ ਵੀ ਨਹੀਂ, ਸਗਵਾਂ ਉਸਦਾ ਰੂਪ ਹੀ ਹੈ।

ਇਹ ਸਾਰਾ ਦਿਸਦਾ ਸੰਸਾਰ ਭਟਕਣਾਂ ਵਿਚ ਵਿਗੁਤਾ ਹੋਇਆ ਹੈ ਕੇਵਲ ਉਹ ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ ਰਹਿਣ ਵਾਲਾ ਵਾਹਿਗੁਰੂ ਹੀ, ਇਸ ਜਗਤ ਦਾ ਇਕੋ ਇਕ ਸਹਾਰਾ ਹੈ ਜੋ ਇਸਨੂੰ ਇਸ ਭਟਕਣਾਂ ਤੋਂ ਬਚਾ ਸਕਦਾ ਹੈ।

ਤਾਂ ਤੇ ਪੰਡਿਤ ਜੀ! ਉਸ ਅਬਿਨਾਸੀ ਵਾਹਿਗੁਰੂ ਨੂੰ ਹੀ ਆਪਣੇ ਮਨ ਦਾ ਟਿਕਾਣਾ ਬਣਾਉ ਜਿਸਦੀ ਪਾਵਨ ਯਾਦ ਤੋਂ ਹੀ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ। ਨਹੀਂ ਤਾਂ ਪਕ ਜਾਣੋ, ਧੰਧਿਆਂ ਤੋਂ ਖ਼ਲਾਸੀ ਪਾਣੀ ਸੰਭਵ ਨਹੀਂ।

---

੧. ਆਈ—ਮਾਇਆ ਦੀ ਤ੍ਰਿਸ਼ਨਾ । ੨. ਜੁਗਿ ਜੁਗਿ—ਹਰ ਸਮੇਂ ਵਿਚ ੩. ਥਾਪਿ—ਪੈਦਾ ਕਰਕੇ । ੪. ਧੈਰ—ਭਟਕਣਾ ।

ਵਿਣੁ ਨਾਵੈ ਵੇਰੋਧੁ ਸਰੀਰ¹ । ਕਿਉ ਨ ਮਿਲਹਿ ਕਾਟਹਿ ਮਨ ਪੀਰ ॥
ਵਾਟ ਵਟਾਊ² ਆਵੈ ਜਾਇ । ਕਿਆ ਲੇ ਆਇਆ ਕਿਆ ਪਲੈ ਪਾਇ ॥
ਵਿਣੁ ਨਾਵੈ ਤੋਟਾ³ ਸਭ ਥਾਇ । ਲਾਹਾ ਮਿਲੈ ਜਾ ਦੇਇ ਬੁਝਾਇ ॥
ਵਣਜੁ ਵਾਪਾਰੁ ਵਣਜੇ ਵਾਪਾਰੀ । ਵਿਣ ਨਾਵੈ ਕੈਸੀ ਪਤਿ ਸਾਰੀ⁴ ॥੧੬॥

ਹੇ ਪੰਡਿਤ ਜੀ ! ਵਾਹਿਗੁਰੂ ਦੇ ਨਾਮ ਸਿਮਰਨ ਤੋਂ ਬਿੰਨਾ ਆਤਮਕ ਜੀਵਨ ਨਾਲ ਗਿਆਨ ਇੰਦ੍ਰਿਆਂ ਦਾ ਵਿਰੋਧ ਹੋ ਜਾਂਦਾ ਹੈ । ਵਾਹਿਗੁਰੂ ਦੇ ਨਾਮ ਤੋਂ ਬਿੰਨਾ ਮੁਸਾਫਰ ਜੀਵ ਇਸ ਸੰਸਾਰ ਵਿਚ ਜਿਸਤਰ੍ਹਾਂ ਖਾਲੀ ਹੱਥ ਆਂਵਦਾ ਹੈ ਉਸੇ ਤਰ੍ਹਾਂ ਖਾਲੀ ਹੱਥ ਤੁਰ ਜਾਂਦਾ ਹੈ । ਇਸ ਨਾਮ ਵਿਹੂਣੇ ਜੀਵ ਨੂੰ ਹਰ ਥਾਂ ਘਾਟਾ ਹੀ ਘਾਟਾ ਹੁੰਦਾ ਹੈ ਤੇ ਉਹ ਆਪਣੀ ਜੀਵਨ ਪੂੰਜੀ ਨੂੰ ਲੁਟਾ ਬਹਿੰਦਾ ਹੈ । ਪਰ ਜੀਵ ਨੂੰ ਉਦੋਂ ਤਕ ਇਹ ਨਾਮ ਦੀ ਖੱਟੀ ਨਸੀਬ ਨਹੀਂ ਹੁੰਦੀ ਜਦ ਤਕ ਕਰਤਾਰ ਆਪ ਉਸਨੂੰ ਇਸਦੀ ਪਾਵਨ ਸੋਝੀ ਨਹੀਂ ਪਾਂਵਦਾ । ਨਾਮ ਤੋਂ ਬਿਨਾਂ ਇਹ ਅਭਾਗਾ ਵਣਜਾਰਾ ਹੋਰ ਹੀ ਵਣਜ ਕਰਦਾ ਰਹਿੰਦਾ ਹੈ ਜੋ ਇਸਨੂੰ ਰੱਬੀ ਦਰਗਾਹ ਵਿਚ ਸ਼ਰਮਿੰਦਾ ਤੇ ਪਤਿਹੀਣ ਬਣਾ ਦੇਂਦਾ ਹੈ । ਤਾਂ ਤੇ ਪੰਡਿਤ ਜੀ ਬਾਕੀ ਧੰਧੇ ਛੱਡ ਕੇ ਉਸ ਵਾਹਿਗੁਰੂ ਜੀ ਦੇ ਪਾਵਨ ਨਾਮ ਨੂੰ ਹੀ ਆਪਣੇ ਮਨ ਦੀ ਪਟੀ ਤੇ ਲਿਖੋ ਤੇ ਉਸਦੇ ਦਰ ਤੋਂ ਸਨਮਾਨਤ ਹੋਵੋ ।

ਗੁਣ ਵੀਚਾਰੇ ਗਿਆਨੀ ਸੋਇ । ਗੁਣ ਮਹਿ ਗਿਆਨੁ ਪਰਾਪਤਿ ਹੋਇ ॥
ਗੁਣਦਾਤਾ ਵਿਰਲਾ ਸੈਸਾਰਿ । ਸਾਚੀ ਕਰਣੀ ਗੁਰ ਵੀਚਾਰਿ ॥
ਅਗਮ ਅਗੋਚਰੁ ਕੀਮਤਿ ਨਹੀ ਪਾਇ । ਤਾ ਮਿਲੀਐ ਜਾ ਲਏ ਮਿਲਾਇ ॥
ਗੁਣਵੰਤੀ⁵ ਗੁਣ ਸਾਰੇ⁶ ਨੀਤ । ਨਾਨਕ ਗੁਰਮਤਿ ਮਿਲੀਐ ਮੀਤ⁷ ॥੧੭॥

ਹੇ ਪੰਡਿਤ ਜੀ ! ਗੋਪਾਲ ਪ੍ਰਭੂ ਨਾਲ ਉਹੀ ਸਾਂਝ ਪਾਂਦਾ ਹੈ ਜੋ ਉਸਦੇ ਗੁਣਾਂ ਨੂੰ ਮਨ ਰਾਹੀਂ ਧਾਰਨ ਕਰਦਾ ਹੈ । ਉਹਦੇ ਨਾਲ ਸਾਂਝ ਬਣਦੀ ਹੀ ਤਦ ਹੈ ਜਦੋਂ ਉਸਦੇ ਗੁਣਾਂ ਨੂੰ ਹਿਰਦੇ ਵਿਚ ਵਸਾਇਆ ਜਾਏ । ਕੋਈ ਵਿਰਲਾ ਮਹਾਂ ਪੁਰਖ ਹੀ ਉਸਦੇ ਗੁਣਾ ਨਾਲ ਜਾਣ ਪਛਾਣ ਕਰਾਣ ਵਾਲਾ ਹੁੰਦਾ ਹੈ ।

---

੩. ਤੋਟਾ—ਘਾਟਾ । ੪. ਪਤਿ ਸਾਰੀ—ਚੰਗੀ ਇਜ਼ਤ ਨਹੀਂ ਮਿਲਦੀ । ੫. ਗੁਣਵੰਤੀ—ਉਹ ਜੀਵ ਰੂਪ ਇਸਤ੍ਰੀ ਵਿਚ ਚੰਗੇ ਗੁਣ ਹੋਨ । ੬. ਸਾਰੇ—ਸੰਭਾਲ ਕਰਦੀ ਹੈ । ਪ੍ਰਭੂ ਮਿਤਰ ਨੂੰ ਮਿਲ ਸਕੀਦਾ ਹੈ ।

ਸਤਿਗੁਰੂ ਦੇ ਸਚੇ ਸੁੱਚੇ ਉਪਦੇਸ਼ ਰਾਹੀਂ ਹੀ ਵਾਹਿਗੁਰੂ ਦੇ ਗੁਣ ਦੀ ਸੋਝੀ ਹੁੰਦੀ ਹੈ ਤੇ ਯਾਦ ਦਿਲ ਵਿਚ ਟਿਕਦੀ ਹੈ।

ਉਹ ਪਾਲਕ ਤੇ ਮਾਲਕ ਅਪਹੁੰਚ ਹੈ ਤੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੇ ਪਕੜ ਤੋਂ ਪਰ੍ਹੇ ਹੈ। ਸਤਿਗੁਰੂ ਦੀ ਦਿਤੀ ਸੂਝ ਤੋਂ ਬਿਨਾਂ ਉਸਦੇ ਗੁਣਾਂ ਦੀ ਕਦਰ ਨਹੀਂ ਪੈ ਸਕਦੀ। ਸਤਿਗੁਰੂ ਦੇ ਰਾਹੀਂ ਹੀ ਜਦ ਉਹਨੂੰ ਭਾਵੇ, ਉਹ ਜੀਵ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।

ਅਸਲ ਗਲ ਹੇ ਨਾਨਕ ! ਇਹੀ ਹੈ ਕਿ ਕੋਈ ਭਾਗਵਾਨ ਜੀਵ ਰੂਪੀ ਇਸਤ੍ਰੀ ਹੀ ਸਤਿਗੁਰੂ ਦੀ ਪਾਵਨ ਸਿਖਿਆ ਦੀ ਬਦੌਲਤ ਮਿਤਰ ਪ੍ਰਭੂ ਨਾਲ ਮੇਲ ਪ੍ਰਾਪਤ ਕਰ ਸਕਦੀ ਹੈ :

ਕਾਮ ਕ੍ਰੋਧੁ ਕਾਇਆ ਕਉ ਗਾਲੈ। ਜਿਉ ਕੰਚਨ ਸੋਹਾਗਾ ਢਾਲੈ ॥
ਕਸਿ ਕਸਵਟੀ[1] ਸਹੈ ਸੁ ਤਾਉ। ਨਦਰਿ ਸਰਾਫ ਵਨੀਸੁ[2] ਚੜਾਉ ॥
ਜਗਤ ਪਸੂ ਅਹੰ[3] ਕਾਲ ਕਸਾਈ। ਕਰਿ ਕਰਤੈ ਕਰਣੀ ਕਰਿ ਪਾਈ ॥
ਜਿਨਿ ਕੀਤੀ ਤਿਨਿ ਕੀਮਤਿ ਪਾਈ।
ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ ॥੧੮॥

ਹੇ ਪੰਡਿਤ ਜੀ ! ਜਿਵੇਂ ਸੁਹਾਗਾ ਕੁਠਾਲੀ ਵਿਚ ਪਏ ਸੋਨੇ ਨੂੰ ਨਰਮ ਕਰ ਦੇਂਦਾ ਹੈ ਤਿਵੇਂ ਹੀ ਕਾਮ ਤੇ ਕ੍ਰੋਧ ਆਦਿ ਵਿਕਾਰ ਸਰੀਰ ਨੂੰ ਕਮਜ਼ੋਰ ਕਰ ਦੇਂਦੇ ਹਨ। ਸੋਨਾ ਪਹਿਲਾਂ ਕੁਠਾਲੀ ਦਾ ਸੇਕ ਸਹਿੰਦਾ ਹੈ, ਫੇਰ ਘੱਸ ਵੱਟੀ ਤੇ ਘਸਾ ਘਸਾ ਕੇ ਪਰਖਿਆ ਜਾਂਦਾ ਹੈ ਪਰ ਕੰਚਨ ਹੋਇਆ ਸੋਨਾ ਸਰਾਫ ਦੀ ਨਜ਼ਰ ਵਿਚ ਕਬੂਲ ਹੁੰਦਾ ਹੈ, ਇਸੇ ਤਰ੍ਹਾਂ ਕਾਮ ਕ੍ਰੋਧ ਆਦਿ ਵਿਕਾਰਾਂ ਕਰਕੇ ਨਿਰਬਲ ਹੋਇਆ ਜੀਵ, ਜਦੋਂ ਸਤਿਗੁਰੂ ਦੀ ਕ੍ਰਿਪਾ ਦੁਆਰਾ, ਉਸਦੀ ਦਸੀ ਜੁਗਤ ਦੀ ਕਮਾਈ ਕਰਦਾ ਹੈ ਤੇ ਗੁਰ ਉਪਦੇਸ਼ ਦੀ ਘਾਲ ਕਮਾਈ ਦੁਆਰਾ ਪੂਰਾ ਉਤਰਦਾ ਹੈ ਤਾਂ ਫਿਰ ਇਸ ਪਵਿਤਰ ਆਤਮਾ ਵਾਲਾ ਸਜਨ ਅਕਾਲ ਪੁਰਖ ਦੀ ਦਰਗਾਹ ਵਿਚ ਪਰਵਾਨ ਹੋ ਜਾਂਦਾ ਹੈ।

ਸਵਾਰਥੀ ਜਗਤ ਹਉਮੈਂ ਵਿਚ ਪਸ਼ੂ ਬਣ ਚੁਕਾ ਹੈ। ਇਹ ਹਉਮੈਂ ਇਸ

---

੧. ਕਸਿ ਕਸਵਟੀ—ਕਸਵਟੀ ਦੀ ਰਗੜ। ੨. ਵਨੀਸ—ਸੋਹਣੇ ਰੰਗ ਵਾਲਾ। ੩. ਅਹੰ—ਹਉਮੈਂ।

ਦੀ ਅਧਿਆਤਮਕ ਮੌਤ ਹੈ ਤੇ ਇਸਦਾ ਸਤਿਆਨਾਸ ਕਰ ਦੇਂਦੀ ਹੈ। ਕਰਤਾਰ ਰਚਨਾ ਰੱਚ ਕੇ ਕਰਣੀ ਉਪਰ ਤਪਾਵਸ ਕਰਦਾ ਹੈ ਅਤੇ ਕੀਤੇ ਕਰਮਾਂ ਅਨੁਸਾਰ ਹੀ ਫਲ ਵੀ ਦੇਂਦਾ ਹੈ। ਕੁਦਰਤ ਦਾ ਮਾਲਕ, ਕਾਦਰ, ਇਸ ਕਾਨੂੰਨ ਨੂੰ ਭਲੀ ਪਰਕਾਰ ਜਾਣਦਾ ਹੈ। ਕੋਈ ਇਸ ਮਰਯਾਦਾ ਵਿਚ ਉਕਾਈ ਦਸਣ ਦੇ ਸਮਰਥ ਨਹੀਂ।

ਖੋਜਤ ਖੋਜਤ ਅੰਮ੍ਰਿਤ ਪੀਆ। ਖਿਮਾ ਗਹੀ ਮਨੁ ਸਤ ਗੁਰਿ ਦੀਆ ॥
ਖਰਾ ਖਰਾ ਆਖੈ ਸਭੁ ਕੋਇ। ਖਰਾ ਰਤਨ ਜੁਗ ਚਾਰੇ ਹੋਇ ॥
ਖਾਤ ਪੀਅੰਤ ਮੂਏ ਨਹੀ ਜਾਨਿਆ।
ਖਿਨ ਮਹਿ ਮੂਏ ਜਾ ਸ਼ਬਦ ਪਛਾਨਿਆ ॥
ਅਸਥਿਰੁ ਚੀਤੁ ਮਰਨਿ ਮਨੁ ਮਾਨਿਆ।
ਗੁਰ ਕ੍ਰਿਪਾ ਤੇ ਨਾਮੁ ਪਛਾਨਿਆ ॥੧੯॥

ਗੁਰੂ ਦੀ ਮਤਿ ਲੈ ਕੇ ਜੋ ਮਨੁਖ ਅੰਦਰ ਦੀ ਲਗਾਤਾਰ ਢੂੰਢ ਕਰਦਾ ਹੈ ਉਹ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਪ੍ਰਾਪਤੀ ਕਰ ਲੈਂਦਾ ਹੈ ਤੇ ਉਸਨੂੰ ਪੀਣ ਨਾਲ ਉਸਦੇ ਸੁਭਾਓ ਵਿਚ ਖਿਮਾ ਦਾ ਸੁਭਾ ਦ੍ਰਿੜ ਹੋ ਜਾਂਦਾ ਹੈ। ਉਹ ਮਨ ਦਾ ਵਖੇਵਾਂ ਦੂਰ ਕਰਕੇ ਆਪਣੇ ਸਤਿਗੁਰੂ ਵਿਚ ਹੀ ਲੀਨ ਹੋ ਜਾਂਦਾ ਹੈ ਜਿਸ ਕਰਕੇ ਉਸਦੇ ਉਚ-ਆਚਰਨ ਦੀ ਸ਼ਲ੍ਹਾਗਾ ਹਰ ਪਾਸੇ ਹੋਣ ਲਗ ਜਾਂਦੀ ਹੈ ਤੇ ਉਹ ਸਦਾ ਲਈ ਉਚ-ਆਚਰਣੀ ਬਣ ਜਾਂਦਾ ਹੈ।

ਪਰ ਜੋ ਜੀਵ ਦੁਨਿਆਈ ਭੋਗਾਂ ਵਿਚ ਖਚਤ ਰਹਿੰਦੇ ਹਨ ਉਹ ਅਧਿ-ਆਤਮਕ ਮੌਤ ਸਹੇੜ ਲੈਂਦੇ ਹਨ। ਨਾਂ ਤਾਂ ਉਨ੍ਹਾਂ ਨੂੰ ਨਾਮ-ਅੰਮ੍ਰਿਤ ਦੀ ਸੋਝੀ ਹੀ ਪੈਂਦੀ ਹੈ ਤੇ ਨਾ ਹੀ ਸਤਿਗੁਰੂ ਦੇ ਸ਼ਬਦ ਨਾਲ ਸਾਂਝ। ਗੁਰੂ ਸ਼ਬਦ ਨਾਲ ਜਦੋਂ ਉਨ੍ਹਾਂ ਦੀ ਸਾਂਝ ਪੈ ਜਾਂਦੀ ਹੈ ਤਾਂ ਪਲਾਂ ਵਿਚ ਹੀ ਉਨ੍ਹਾਂ ਦੀ ਹਉਮੈਂ ਮਰ ਮੁਕ ਜਾਂਦੀ ਹੈ ਤੇ ਉਹ ਕਾਮ, ਕ੍ਰੋਧ ਆਦਿ ਵਿਕਾਰਾਂ ਤੋਂ ਛੁਟਕਾਰਾ ਪਾ ਲੈਂਦੇ ਹਨ ਤੇ ਫੇਰ ਮਨ ਨੂੰ ਡੋਲਣ ਨਹੀਂ ਦੇਂਦੇ।

ਗਗਨ[1] ਗੰਭੀਰੁ[2] ਗਗਨੰਤਰਿ[3] ਵਾਸੁ । ਗੁਣ ਗਾਵੈ ਸੁਖ ਸਹਜਿ ਨਿਵਾਸੁ ॥
ਗਇਆ ਨ ਆਵੈ ਆਇ ਨ ਜਾਇ । ਗੁਰ ਪਰਸਾਦਿ ਰਹੈ ਲਿਵ ਲਾਇ ॥
ਗਗਨੁ ਅਗੰਮੁ ਅਨਾਥੁ ਅਜੋਨੀ । ਅਸਥਿਰੁ ਚੀਤੁ ਸਮਾਧਿ ਸਗੋਨੀ ॥
ਹਰਿਨਾਮੁ ਚੇਤਿ ਫਿਰਿ ਪਵਹਿ ਨ ਜੂਨੀ ।
ਗੁਰਮਤਿ ਸਾਰੁ ਹੋਰ ਨਾਮ ਬਿਹੂਨੀ ॥੨੦॥

ਉਹ ਨਿਰੰਕਾਰ ਸਰਬ ਵਿਆਪਕ ਹੈ ਤੇ ਜੀਵਾਂ ਦੇ ਔਗਣ ਵੇਖ ਕੇ ਕ੍ਰੋਧ ਵਿਚ ਨਹੀਂ ਆਂਦਾ । ਜੋ ਮਨੁਖ ਉਸ ਗੋਪਾਲ ਦੇ ਗੁਣ ਗਾਂਦਾ ਤੇ ਆਪਣੇ ਮਨ ਵਿਚ ਵਸਾਂਦਾ ਹੈ ਉਸਦਾ ਮਨ ਭਟਕਣਾ ਰਹਿਤ ਹੋ ਕੇ ਅਡੋਲ ਹੋ ਜਾਂਦਾ ਹੈ ਉਸਦੀ ਸੁਰਤ ਹਰ ਵੇਲੇ ਸਰਬ ਵਿਆਪੀ ਵਾਹਿਗੁਰੂ ਨਾਲ ਜੁੜੀ ਰਹਿੰਦੀ ਹੈ ਤੇ ਸਤਿਗੁਰੂ ਦੀ ਕ੍ਰਿਪਾ ਦੇ ਸਦਕੇ ਉਸਦਾ ਗਰਬ ਗੇੜ ਮੁਕ ਜਾਂਦਾ ਹੈ ।

ਉਹ ਨਿਰੰਕਾਰ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਬੇਅੰਤ ਗੁਣਾਂ ਦਾ ਮਾਲਕ ਹੈ, ਉਹ ਕਿਸੇ ਦਾ ਮੁਥਾਜ ਨਹੀਂ ਤੇ ਜੋ ਪ੍ਰਾਣੀ ਉਸਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ, ਸੁਤੇ ਹੀ ਉਸ ਵਿਚ ਉਸਦੇ ਗੁਣ ਪਰਗਟ ਹੋ ਜਾਂਦੇ ਹਨ ਤੇ ਉਹ ਮਾਇਆ ਵਿਚ ਰਹਿੰਦਾ ਹੋਇਆਂ ਵੀ ਆਪਣੇ ਮਨ ਨੂੰ ਅਡੋਲ ਰਖਦਾ ਹੈ । ਸੋ ਪੰਡਤ ਜੀ ਤੁਸੀਂ ਵੀ ਉਸ ਅਦੁਤੀ ਨਿਰੰਕਾਰ ਨੂੰ ਆਪਣੇ ਹਿਰਦੇ ਵਿਚ ਵਸਾਓ, ਉਸੇ ਦਾ ਨਾਮ ਆਪਣੇ ਮਨ ਦੀ ਪਟੀ ਉਤੇ ਲਿਖੋ । ਉਸਦੇ ਸਿਮਰਨ ਦੀ ਬਰਕਤ ਨਾਲ ਤੁਸੀਂ ਜਨਮ ਮਰਨ ਦੇ ਗੇੜ ਤੋਂ ਬਚ ਜਾਵੋਗੇ । ਸਤਿਗੁਰੂ ਦੀ ਮਤਿ ਹਾਸਲ ਕਰਨ ਤੇ ਉਸ ਤੇ ਚਲਣ ਤੋਂ ਬਿਨਾਂ ਨਾਮ ਪ੍ਰਾਪਤ ਹੋਣਾ ਸੰਭਵ ਨਹੀਂ । ਗੁਰੂ ਦੀ ਮਤਿ ਹਾਸਲ ਕਰਨਾ ਹੀ ਸ੍ਰੇਸ਼ਟ ਮਾਰਗ ਹੈ ।

ਘਰ ਦਰ[4] ਫਿਰਿ ਥਾਕੀ[5] ਬਹੁਤੇਰੇ । ਜਾਤਿ ਅਸੰਖ ਅੰਤ ਨਹੀਂ ਮੇਰੇ ॥

---

੧. ਗਗਨ—ਆਕਾਸ਼ ਵਾਂਗ ਸਰਬ ਵਿਆਪੀ ਪਰਮਾਤਮਾ । ੨. ਗੰਭੀਰ—ਔਗਣ ਵੇਖ ਕੇ ਗੁੱਸੇ ਵਿਚ ਨਾ ਆਵਣ ਵਾਲਾ । ੩. ਗਗਨੰਤਰਿ—ਸਰਬ ਵਿਆਪਕ ਗੋਪਾਲ ਵਿਚ ।

੪. ਘਰ ਦਰ ਬਹੁਤੇਰੇ—ਬਥੇਰੇ ਘਰਾਂ ਦੇ ਦਰਵਾਜ਼ੇ ਕਈ ਜੂਨਾਂ ।

੫. ਫਿਰਿ ਥਾਕੀ—ਜੂਨਾਂ ਵਿਚ ਫਿਰ ਕੇ, ਖਜਲ/ਹੋ ਕੇ ।

ਕੇਤੇ ਮਾਤ ਪਿਤਾ ਸੁਤ ਧੀਆ । ਕੇਤੇ ਗੁਰ ਚੇਲੇ ਫੁਨਿ ਹੂਆ ॥
ਕਾਚੇ ਗੁਰ ਤੇ ਮੁਕਤਿ ਨ ਹੂਆ । ਕੇਤੀ ਨਾਰਿ ਵਰੁ ਏਕੁ ਸਮਾਲਿ ॥
ਗੁਰਮੁਖਿ ਮਰਣ ਜੀਵਣੁ ਪ੍ਰਭ ਨਾਲਿ । ਦਹਦਿਸ ਢੂਢਿ ਘਰੈ ਮਹਿ ਪਾਇਆ
ਮੇਲੁ ਭਇਆ ਸਤਿਗੁਰੂ ਮਿਲਾਇਆ ॥੨੧॥

ਹੇ ਪਾਂਡੇ ! ਗੁਰਮਤਿ ਦਾ ਰਾਹ ਫੜ੍ਹੇ ਬਿਨਾ ਜੀਵ ਆਤਮਾ ਅਨੇਕਾਂ ਜੂਨਾਂ ਵਿਚ ਖਜਲ ਹੋਂਦੀ, ਮੁੜ ਮੁੜ ਕੇ ਜਮਦੀ ਤੇ ਮਰਦੀ ਰਹਿੰਦੀ ਹੈ । ਅਣਗਿਣਤ ਤੇ ਬੇਅੰਤਕ ਜਾਤੀਆਂ ਵਿਚੋਂ ਲੰਘਦਿਆਂ ਇਸਦੇ ਅਨੇਕਾਂ ਮਾਤਾ ਤੇ ਪਿਤਾ ਤੇ ਕਈ ਪੁਤਰ ਧੀਆਂ ਬਣਦੇ ਹਨ । ਕਈ ਗੁਰੂ ਬਣਦੇ ਹਨ ਤੇ ਕਈ ਚੇਲੇ ਬਣਦੇ ਹਨ । ਜਦ ਤਕ ਇਹ ਕਚੇ ਗੁਰੂਆਂ ਮਗਰ ਫਿਰਦਾ ਰਹਿੰਦਾ ਹੈ ਓਦੋਂ ਤਕ ਉਸਦੀ ਬੰਦ ਖਲਾਸ ਨਹੀਂ ਹੁੰਦੀ ।

ਹੇ ਪੰਡਿਤ ਜੀ ! ਗੁਰੂ ਘੁਥੀਆਂ ਕਈ ਅਜਿਹੀਆਂ ਜੀਵ ਇਸਤ੍ਰੀਆਂ ਵੀ ਹਨ, ਪਰ ਉਨ੍ਹਾਂ ਦੀ ਵੀ ਮਾਲਕ ਵਾਹਿਗੁਰੂ ਸੰਭਾਲ ਕਰਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲੀਆਂ ਜੀਵ ਰੂਪੀ ਇਸਤ੍ਰੀਆਂ ਦਾ ਆਸਰਾ ਤੇ ਰਾਖਾ ਵਾਹਿਗੁਰੂ ਆਪ ਬਣ ਜਾਂਦਾ ਹੈ । ਪ੍ਰਭੂ ਨਾਲ ਮਿਲਾਪ ਸਿਰਫ ਉਸ ਜੀਵ ਦਾ ਹੁੰਦਾ ਹੈ ਜਿਸਨੂੰ ਸਤਿਗੁਰੂ ਮਿਲ ਜਾਵੇ ਉਸਦੀ ਸਾਰੀ ਭਟਕਣਾ ਮਿਟ ਜਾਂਦੀ ਹੈ ਤੇ ਗੁਰੂ ਕਿਰਪਾ ਦੁਆਰਾ ਹਿਰਦੇ ਵਿਚੋਂ ਹੀ ਮਾਲਕ ਪ੍ਰਭੂ ਲੱਭ ਪੈਂਦਾ ਹੈ ।

ਗੁਰਮੁਖਿ[1] ਗਾਵੈ ਗੁਰਮੁਖਿ ਬੋਲੈ । ਗੁਰਮੁਖਿ ਤੋਲ-ਤੁਲਾਵੈ ਤੋਲੈ ॥
ਗੁਰਮੁਖਿ ਆਵੈ ਜਾਇ ਨਿਸੰਗੁ[2] । ਪਰਹਰਿ[3] ਮੈਲੁ ਜਲਾਇ ਕਲੰਕੁ[4] ॥
ਗੁਰਮੁਖਿ ਨਾਦ ਬੇਦ ਬੀਚਾਰੁ । ਗੁਰਮੁਖਿ ਮਜਨੁ ਚਜੁ ਅਚਾਰ[5] ॥
ਗੁਰਮੁਖਿ ਸਬਦੁ ਅੰਮ੍ਰਿਤ ਹੈ ਸਾਰੁ । ਨਾਨਕ ਗੁਰਮੁਖਿ ਪਾਵੈ ਪਾਰੁ ॥੨੨॥

ਹੇ ਪੰਡਿਤ ਜੀ ! (ਗੁਰੂ ਦੇ ਸਨਮੁਖ ਹੋਇਆਂ ਹੀ ਗੁਰਮੁਖਿ ਬਣੀਦਾ ਹੈ ਤੇ ਅਜਿਹਾ ਕਰਦਿਆਂ ਮਨ ਦੀ ਪੱਟੀ ਉਤੇ ਵਾਹਿਗੁਰੂ ਗੋਪਾਲ ਦਾ ਨਾਮ ਸੁਤੇ ਹੀ ਉਕਰਿਆ ਜਾਂਦਾ ਹੈ) ਗੁਰਮੁਖਿ ਹੀ ਪ੍ਰਭੂ ਦੀ ਕੀਰਤੀ ਗਾਉਂਦਾ ਤੇ ਉਚਾਰਨ

---

੧. ਗੁਰਮੁਖਿ—ਗੁਰੂ ਦੇ ਉਪਦੇਸ਼ ਤੇ ਪੂਰੇ ਤੌਰ ਤੇ ਚਲਣ ਵਾਲਾ ਮਨੁਖ । ੨. ਨਿਸੰਗੁ—ਬੰਧਨ ਮੁਕਤ । ੩. ਪਰਹਰਿ—ਤਿਆਗ ਕੇ ੪. ਕਲੰਕ—ਪਾਪ ਵਿਕਾਰ । ੫. ਚਜੁ ਅਚਾਰ—ਉਤਮ ਆਚਰਣ ।

ਕਰਦਾ ਹੈ। ਪਹਿਲਾਂ ਆਪ ਉਸਦੇ (ਪ੍ਰਭੂ ਦੇ) ਨਾਮ ਨੂੰ ਤੋਲਦਾ ਹੈ ਤੇ ਫੇਰ ਦੂਜਿਆਂ ਨੂੰ ਤੋਲਨ ਲਈ ਪ੍ਰੇਰਦਾ ਹੈ।

ਗੁਰਮੁਖਿ ਜਗਤ ਵਿਚ (ਕਰਮਾਂ ਦੇ) ਬੰਧਨਾਂ ਤੋਂ ਰਹਿਤ ਹੀ ਆਉਂਦਾ ਹੈ ਤੇ (ਕਰਮਾਂ ਦੇ) ਬੰਧਨਾਂ ਤੋਂ ਮੁਕਤ ਹੀ ਜਾਂਦਾ ਹੈ ਕਿਉਂਕਿ ਉਹ (ਪ੍ਰਭੂ ਕੀਰਤੀ ਕਰਕੇ) ਮਨ ਦੀ ਮੈਲ (ਹਉਮੈਂ) ਪੂਰਨ ਤੌਰ ਤੇ ਮੁਕਾ ਦੇਂਦਾ ਹੈ ਤੇ ਵਿਕਾਰ ਰਹਿਤ ਹੁੰਦਾ ਹੈ। ਅਸਲ ਵਿਚ ਪ੍ਰਭੂ ਕੀਰਤੀ ਹੀ ਉਸ ਲਈ ਨਾਦ ਤੇ ਵੇਦ ਹੈ ਤੇ ਕੀਰਤੀ ਦੇ ਸਦਕੇ ਬਣਿਆਂ ਉਚ ਇਖਲਾਕ ਉਸ ਲਈ ਤੀਰਥ ਇਸ਼ਨਾਨ ਹੈ। ਉਸ ਲਈ ਸਰਬ ਸ੍ਰੇਸ਼ਟ ਅੰਮ੍ਰਿਤ ਗੁਰੂ ਦਾ ਸ਼ਬਦ ਹੈ।

ਹੇ ਨਾਨਕ ! ਗੁਰਮੁਖਿ ਵਿਕਾਰਾਂ ਦੀਆਂ ਛੱਲਾਂ ਵਿਚੋਂ ਪਾਰ ਹੋ ਕੇ ਸੰਸਾਰ ਸਾਗਰ ਦਾ ਪਾਰਲਾ ਬੰਨਾ ਢੂੰਢ ਲੇਂਦਾ ਹੈ।

ਚੰਚਲੁ ਚੀਤੁ ਨ ਰਹਈ ਤਾਇ[1]। ਚੋਰੀ ਮਿਰਗ ਅੰਗੂਰੀ[2] ਖਾਇ ॥
ਚਰਨ ਕਮਲ ਉਰਧਾਰੇ ਚੀਤ। ਚਿਰੁ ਜੀਵਨੁ ਚੇਤਨੁ ਨਿਤ ਨੀਤ।
ਚਿੰਤਤ ਹੀ ਦੀਸੈ ਸਭੁ ਕੋਇ। ਚੇਤਹਿ ਏਕੁ ਤਹੀ ਸੁਖੁ ਹੋਇ ॥
ਚਿਤਿ ਵਸੈ ਰਾਚੈ ਹਰਿ ਨਾਇ।
ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥੨੩॥

ਹੇ ਪੰਡਿਤ ਜੀ ! (ਮਨ ਦੀ ਪੱਟੀ ਤੇ ਗੋਪਾਲ ਦਾ ਨਾਮ ਲਿਖੇ ਤੋਂ ਬਿਨਾਂ) ਇਹ ਮਨ ਸਹੀ ਟਿਕਾਣੇ ਤੇ ਬਿਸਰਾਮ ਨਹੀਂ ਕਰਦਾ ਤੇ (ਮਨ ਰੂਪੀ ਹਿਰਣ) ਛੂਪ ਛੂਪ ਕੇ ਨਿਤ ਨਵੇਂ, ਨਵੇਂ ਨਵੇਂ ਭੋਗ ਭੋਗਦਾ ਹੈ। ਪਰ ਜੋ ਮਨੁਖ ਪ੍ਰਭੂ ਦੇ ਸੋਹਣੇ ਚਰਨ ਕੰਵਲ ਆਪਣੇ ਚਿੱਤ ਵਿਚ ਟਿਕਾਂਦਾ ਹੈ ਉਹ ਸਦਾ ਲਈ ਅਮਰ ਤੇ ਸੁਚੇਤ ਹੋ ਜਾਂਦਾ ਹੈ, ਕਦੇ ਵੀ ਵਿਕਾਰਾਂ ਵਿਚ ਨਹੀਂ ਫਸਦਾ ਤੇ ਨਾ ਹੀ ਜਮਣ-ਮਰਣ ਦੇ ਗੇੜ ਵਿਚ ਪੈਂਦਾ ਹੈ।

ਚੰਚਲਤਾ ਦੇ ਕਾਰਨ ਹਰ ਪਾਸੇ ਮਨੁਖ ਚਿੰਤਾਤੁਰ ਹੀ ਦਿਸਦੇ ਹਨ। ਸੁਖੀ ਕੇਵਲ ਉਹੀ ਹੈ ਜੋ ਵਾਹਿਗੁਰੂ ਜੀ ਦੇ ਨਾਮ ਸਿਮਰਨ ਵਿਚ ਰੁਝੇ ਰਹਿੰਦੇ ਹਨ।

---

੧. ਤਾਇ—ਟਿਕਾਣੇ ਤੇ ੨. ਅੰਗੂਰੀ—ਨਵੇਂ ਨਵੇਂ ਭੋਗ।

ਜਿਸ ਜੀਵ ਦੇ ਮਨ ਵਿਚ ਪ੍ਰਭੂ ਦਾ ਨਿਵਾਸ ਹੋ ਜਾਂਦਾ ਹੈ ਉਹਦਾ ਮਨ ਮਾਇਕ ਭੋਗਾਂ ਵਲ ਭਟਕਦਾ ਨਹੀਂ ਸਗੋਂ ਹਰ ਘੜੀ ਉਸਦੇ ਪਾਵਨ ਨਾਮ ਦਾ ਰੱਸ ਮਾਣਦਾ ਆਪਣੇ ਨਿਜ ਘਰ ਨੂੰ ਪ੍ਰਾਪਤ ਕਰ ਲੈਂਦਾ ਹੈ।

ਛੀਜੈ[1] ਦੇਹ, ਖੁਲੈ ਇਕ ਗੰਢਿ[2] । ਛੇਆ[3] ਨਿਤ, ਦੇਖਹੁ ਜਗਿ ਹੰਢਿ ।[4]
ਧੂਪ ਛਾਵ[5] ਜੇ ਸਮ ਕਰ[6] ਜਾਣੈ । ਬੰਧਨ ਕਾਟਿ ਮੁਕਤਿ[7] ਘਰਿ ਆਣੈ ।
ਛਾਇਆ[8] ਛੂਛੀ[9] ਜਗਤ ਭੁਲਾਨਾ । ਲਿਖਿਆ ਕਿਰਤੁ[10] ਧੁਰੇ ਪਰਵਾਨਾ ।
ਛੀਜੈ ਜੋਬਨੁ ਜਰੂਆ[11] ਸਿਰਿ ਕਾਲੁ । ਕਾਇਆ ਛੀਜੈ ਭਈ ਸਿਬਾਲੁ ।੨੪।

ਹੇ ਪੰਡਿਤ ਜੀ ! ਸਾਰੇ ਜਗਤ ਵਿਚ ਫਿਰ ਕੇ ਵੇਖ ਲਵੋ ਜਦੋਂ ਪ੍ਰਾਣੀ ਦੇ ਪ੍ਰਾਣਾਂ ਦੀ ਗੰਢ ਖੁਲ੍ਹ ਜਾਂਦੀ ਹੈ ਤਾਂ ਸਰੀਰ ਨਾਸ ਹੋ ਜਾਂਦਾ ਹੈ ਅਤੇ ਮੌਤ ਦਾ ਇਹ ਸਦੀਵੀ ਤੇ ਅਬੱਦਲ ਕਰਤਵ ਹੈ। ਜੇ ਪ੍ਰਾਣੀ ਸੁਖ ਦੁਖ ਨੂੰ ਸਮਾਨ ਕਰਕੇ ਜਾਣੇ ਤਾਂ ਉਹ ਮਾਇਆ ਦੇ ਬੰਧਨਾਂ ਤੋਂ ਉਚੇਰਾ ਤੇ ਭੋਗਾਂ ਤੋਂ ਛੁਟਕਾਰਾ ਪਾ ਲੈਂਦਾ ਹੈ। ਪਰ ਇਹ ਮਨੁਖ ਇਸ ਤੋੜ ਨਾ ਨਿਭਣ ਵਾਲੀ ਮਾਇਆ ਨੂੰ ਸਚਾ ਸਾਥੀ ਮੰਨ ਲੈਂਦਾ ਹੈ ਤੇ ਵਾਹਿਗੁਰੂ ਦੀ ਸਚੀ ਪ੍ਰੀਤ ਨੂੰ ਤਿਆਗ ਕੇ ਇਸ (ਛਲ ਨਾਗਨ) ਦੇ ਢਾਹੇ ਚੜ੍ਹ ਕੇ ਕੁਰਾਹੇ ਪੈ ਜਾਂਦਾ ਹੈ। ਇਹ ਸਭ ਕੁਝ ਧੁਰੋਂ ਲਿਖੀ ਕਿਰਤ (ਪੂਰਬਲੇ ਕਰਮਾਂ ਦੇ ਅਧਾਰ ਤੇ ਬਣੇ ਹੋਵੇ ਸੁਭਾਵ) ਅਨੁਸਾਰ ਹੀ ਕਰ ਰਿਹਾ ਹੈ। ਮਾਇਕ ਪਿਆਰ ਇਸਦੀ ਕਿਰਤ ਵਿਚ ਪਿਛੇ ਤੋਂ ਹੀ ਆ ਰਿਹਾ ਹੈ ਤੇ ਇਹ ਪਈਆਂ ਲੀਹਾਂ ਦੀ ਉਲੰਘਣਾ ਨਹੀਂ ਕਰ ਸਕਦਾ। ਭਾਵੇਂ ਜਵਾਨੀ ਢੱਲ ਜਾਂਦੀ ਹੈ, ਬੁਢੇਪਾ ਜ਼ੋਰ ਪਕੜਦਾ ਜਾਂਦਾ ਹੈ, ਸਰੀਰ ਕਮਜ਼ੋਰ ਹੋ ਜਾਂਦਾ ਹੈ ਤੇ ਚਮੜੀ ਪਾਣੀ ਦੇ ਜਾਲੇ ਵਾਂਗ ਨਰਮ ਹੋ ਕੇ ਢਲਕ ਜਾਂਦੀ ਹੈ (ਝੁਰੜੀਆਂ

---

੧. ਛੀਜੈ—ਨਾਸ ਹੁੰਦੀ ਹੈ। ੨. ਗੰਢਿ—ਸੁਆਸ ਦੀ ਗੰਢ। ੩. ਛੇਆ—ਖੈ ਹੋਣਾ। ੪. ਹੰਢਿ—ਫਿਰ ਫਿਰ ਕੇ। ੫. ਧੂਪ ਛਾਵ—ਦੁਖ ਸੁਖ। ੬. ਸ਼ਮਸਰ—ਬਰਾਬਰ। ੭. ਮੁਕਤਿ—ਮਾਇਆ ਦੇ ਪ੍ਰਭਾਉ ਤੋਂ ਖਲਾਸੀ। ੮. ਛਾਇਆ—ਮਾਇਆ। ੯. ਛੂਛੀ—ਅੰਦਰੋਂ ਕੋਰੀ। ੧੦. ਕਿਰਤੁ—ਕੀਤੇ ਹੋਏ ਕਰਮਾਂ ਦਾ ਸਮੂਹ। ੧੧. ਜਰੂਆ—ਬੁਢੇਪਾ। ੧੨. ਸਿਬਾਲ—ਪਾਣੀ ਦਾ ਜਾਲਾ।

ਪੈ ਜਾਂਦੀਆਂ ਹਨ) ਪਰ ਮਾਇਆ ਦਾ ਪਿਆਰ ਫੇਰ ਵੀ ਇਸਦੇ ਅੰਦਰੋਂ ਮੁਕਦਾ ਨਹੀਂ ।

ਜਾਪੈ ਆਪਿ ਪ੍ਰਭੂ ਤਿਹੁ ਲੋਇ । ਜੁਗਿ ਜੁਗਿ ਦਾਤਾ ਅਵਰੁ ਨ ਕੋਇ ॥
ਜਿਉ ਭਾਵੈ ਤਿਉ ਰਾਖਹਿ ਰਾਖੁ । ਜਸੁ ਜਾਚਉ ਦੇਵੈ ਪਤਿ ਸਾਖੁ ॥
ਜਾਗਤੁ ਜਾਗਿ ਰਹਾ ਤੁਧੁ ਭਾਵਾ । ਜਾ ਤੂ ਮੇਲਹਿ ਤਾ ਤੁਝਹਿ ਸਮਾਵਾ ॥
ਜੈ ਜੈ ਕਾਰੁ ਜਪਉ ਜਗਦੀਸ । ਗੁਰਮਤਿ ਮਿਲੀਐ ਬੀਸ ਇਕੀਸ ॥੨੫॥

ਹੇ ਪੰਡਿਤ ਜੀ ! ਉਸ ਦਾਤੇ ਵਾਹਿਗੁਰੂ ਦਾ ਨਾਮ ਮਨ ਦੀ ਪਟੀ ਤੇ ਲਿਖੋ ਜੋ ਤ੍ਰੈ-ਲੋਕੀ ਵਿਚ ਪਰਗਟ ਹੈ, ਸਭਸ ਨੂੰ ਹਰ ਸਮੇਂ ਦਾਤਾਂ ਦੇਂਦਾ ਹੈ ਜਿਸ ਵਰਗਾ ਦਾਤਾਰ ਕੋਈ ਦੂਜਾ ਹੈ ਹੀ ਨਹੀਂ । ਉਸ ਪ੍ਰਭੂ ਅਗੇ ਅਰਦਾਸ ਕਰੋ ਕਿ ਹੇ ਮਾਲਕ ਜੀ ਜਿਵੇਂ ਤੁਹਾਨੂੰ ਭਾਂਵਦਾ ਹੈ ਤਿਵੇਂ ਹੀ ਰਖੋ, ਆਪਣੀ ਕੀਰਤੀ ਦੀ ਦਾਤ ਬਖਸ਼ੋ ਜਿਸ ਕਰ ਕੇ ਮੈਨੂੰ ਮਾਨ ਤੇ ਇਜ਼ਤ ਮਿਲੇ । ਹੇ ਪ੍ਰਭੂ, ਜੇ ਤੈਨੂੰ ਭਾਵੇ ਤਾਂ ਮੈਨੂੰ ਅਜਿਹਾ ਸੁਚੇਤ ਕਰਦਿਹ ਕਿ ਮਾਇਆ ਦੇ ਮੋਹ ਵਿਚ ਸੌਂ ਨਾ ਜਾਵਾਂ ਤੇ ਸਿਮਰਨ ਰਾਹੀਂ ਤੇਰੇ ਨਾਲ ਜੁੜ ਕੇ ਤੇਰ ਚਰਨ ਕੰਵਲਾਂ ਦੀ ਪ੍ਰੀਤ ਵਿਚ ਮਖਮੂਰ ਰਹਾਂ । ਤਾਂ ਤੇ ਉਸ ਜਗਤ ਦੇ ਮਾਲਕ ਦੀ ਸਦਾ ਜੈ ਜੈ ਕਾਰ ਆਖੋ ਤਾਂ ਜੋ ਸਤਿਗੁਰੂ ਦੀ ਮਤਿ ਲੈ ਕੇ ਉਸ ਵਿਚ ਪੂਰਨ ਤੌਰ ਤੇ ਲੀਨ ਹੋ ਸਕੋ ।

ਝਖਿ ਬੋਲਣੁ,[1] ਕਿਆ ਜਗ ਸਿਉ ਵਾਦੁ[2] । ਝੂਰਿ ਮਰੈ ਦੇਖੈ ਪਰਮਾਦੁ ॥[3]
ਜਨਮਿ ਮੂਏ ਨਹੀ ਜੀਵਣ ਆਸਾ । ਆਇ ਚਲੇ ਭਏ ਆਸ ਨਿਰਾਸਾ ॥
ਝੁਰਿ ਝੁਰਿ ਝਖਿ ਮਾਟੀ ਰਲਿ ਜਾਇ । ਕਾਲੁ ਨ ਚਾਪੈ[4] ਹਰਿ ਗੁਨ ਗਾਇ ॥
ਪਾਈ ਨਵਨਿਧਿ ਹਰਿ ਕੈ ਨਾਇ । ਆਪੇ ਦੇਵੈ ਸਹਜਿ ਸੁਭਾਇ ॥੨੬॥

ਹੇ ਪੰਡਿਤ ਜੀ ! ਹਿਰਦੇ ਦੀ ਪਟੀ ਤੇ ਨਾਮ ਲਿਖਣ ਦੀ ਥਾਵੇਂ ਜਗਤ ਨਾਲ ਝਗੜਾ ਸਹੇੜਨਾ ਬੇਅਰਥ ਹੈ । ਦਰਅਸਲ ਇਹ ਝੱਖ ਮਾਰਨ ਵਾਲੀ ਗਲ ਹੈ । ਜੋ ਮਨੁਖ ਇਸ ਨਾਮ ਵਿਹੀਨ ਰਸਤੇ ਤੇ ਪੈਂਦਾ ਹੈ ਉਹ ਝੁਰ ਝੁਰ ਕੇ ਮਰਦਾ ਹੈ। ਭਾਵ ਸਦਾ ਅਸ਼ਾਂਤ ਰਹਿੰਦਾ ਹੈ ਕਿਉਂਕਿ ਮਾਇਆ ਦਾ ਹੰਕਾਰ ਸਦਾ ਉਸਦੀਆਂ

੧. ਝਖਿ ਬੋਲਣ—ਝਖਾਂ ਮਾਰਨਾ । ੨. ਵਾਦ—ਬਹਿਸ । ੩. ਪਰਮਾਦੁ—ਅਹੰਕਾਰ । ੪. ਚਾਪੇ—ਦਬਾਉ ਪਾਂਦਾ ਹੈ ।

ਅਖਾਂ ਸਾਹਮਣੇ ਟਿਕਿਆ ਰਹਿੰਦਾ ਹੈ। ਅਜਿਹੇ ਬੰਦੇ ਸਦਾ ਹੀ ਜਮਨ ਮਰਨ ਦੇ ਗੇੜ ਵਿਚ ਖਜਲ ਹੁੰਦੇ ਰਹਿੰਦੇ ਹਨ ਇਸ ਲਈ ਉਨ੍ਹਾਂ ਪਾਸੋਂ ਸਚੇ ਆਤਮਕ ਜੀਵਨ ਦੀ ਕਦੇ ਆਸ ਵੀ ਨਹੀਂ ਹੋ ਸਕਦੀ। ਉਹ ਬਿਨਾਂ ਕਿਸੇ ਲਾਭ ਦੇ ਇਸ ਦੁਨੀਆਂ ਤੋਂ ਤੁਰ ਜਾਂਦੇ ਹਨ ਤੇ ਦੁਨਿਆਵੀ ਝਮੇਲਿਆਂ ਵਿਚ ਜਕੜੇ ਖੱਪ ਝੂਰ ਕੇ ਇਹ ਅਮੋਲਕ ਜੀਵਨ ਬਰਬਾਦ ਕਰ ਦੇਂਦੇ ਹਨ।

ਪਰ ਹੇ ਪੰਡਿਤ ਜੀ! ਉਹ ਮਨੁੱਖ ਜੋ ਪਰਮਾਤਮਾ ਦੀ ਕੀਰਤੀ ਵਿਚ ਲਗ ਜਾਂਦਾ ਹੈ ਉਹ ਮੌਤ ਵਲੋਂ ਵੀ ਨਿੱਡਰ ਹੋ ਜਾਂਦਾ ਹੈ ਤੇ ਨਾਮ ਸਿਮਰਨ ਦੀ ਬਰਕਤ ਨਾਲ, ਸਾਰੀ ਧਰਤੀ ਦਾ ਧੰਨ ਵੀ ਪਰਾਪਤ ਕਰ ਲੈਂਦਾ ਹੈ, ਇਹ ਪਾਵਨ ਦਾਤ ਦਾਤੇ ਨੇ ਆਪਣੇ ਹੱਥ ਵਿਚ ਹੀ ਰਖੀ ਹੋਈ ਹੈ ਪਰ ਦੇਂਦਾ ਆਪਣੀ ਮਰਜ਼ੀ ਨਾਲ ਹੀ ਹੈ।

ਵਿਆਨੋ[1] ਬੋਲੇ ਆਪੇ ਬੂਝੈ। ਆਪੇ ਸਮਝੈ ਆਪੇ ਸੂਝੈ[2] ॥
ਗੁਰ ਕਾ ਕਹਿਆ ਅੰਕਿ ਸਮਾਵੈ[3]। ਨਿਰਮਲ ਸੂਚੇ ਸਾਚੋ ਭਾਵੈ ॥
ਗੁਰੁ ਸਾਗਰੁ ਰਤਨੀ ਨਹੀ ਤੋਟ। ਲਾਲ ਪਦਾਰਥ ਸਾਚੁ ਅਖੋਟ[4] ॥
ਗੁਰਿ ਕਹਿਆ ਸਾ ਕਾਰ ਕਮਾਵਹੁ। ਗੁਰ ਕੀ ਕਰਣੀ ਕਾਹੇ ਧਾਵਹੁ
ਨਾਨਕ ਗੁਰ ਮਤਿ ਸਾਚਿ ਸਮਾਵਹੁ ॥੨੭॥

ਹੇ ਪੰਡਿਤ ਜੀ! ਪ੍ਰਭੂ ਆਪ ਹੀ ਗੁਰੂ ਵਿਚ ਬੈਠ ਕੇ ਗਿਆਨ ਉਚਾਰਦਾ ਹੈ ਆਪ ਹੀ ਇਸ ਗਿਆਨ ਨੂੰ ਸੁਣਦਾ ਹੈ। ਸਮਝਦਾ ਤੇ ਵਿਚਾਰਦਾ ਵੀ ਆਪ ਹੀ ਹੈ। ਸਤਿਗੁਰੂ ਦਾ ਦਿਤਾ ਗਿਆਨ ਜਿਸ ਮਨੁਖ ਦੇ ਹਿਰਦੇ ਵਿਚ ਵੱਸ ਜਾਏ ਉਹ ਪਾਵਨ ਤੇ ਪਵਿਤਰ ਹੋ ਜਾਂਦੇ ਹਨ ਤੇ ਸਚਾ ਮਾਲਕ ਉਨ੍ਹਾਂ ਨੂੰ ਪਿਆਰਾ ਲਗਦਾ . ।

ਸਤਿਗੁਰ ਗੁਣ ਨਿਧਾਨ ਹੈ, ਰਤਨਾਂ ਭਰਪੂਰੀ ਸਾਗਰ ਹੈ, ਮਾਲਕ (ਪ੍ਰਭੂ) ਦਾ ਆਪਣਾ ਸਰੂਪ ਹੈ, ਰੱਬੀ ਗੁਣਾ ਰੂਪੀ ਲਾਲਾ ਦਾ ਅਮੁਕ ਖਜ਼ਾਨਾ ਹੈ।

ਸੋ ਪੰਡਿਤ ਜੀ ਉਹ ਕਾਰ ਕਮਾਉ ਜੋ ਸਤਿਗੁਰੂ ਉਪਦੇਸ਼ੇ, ਗੁਰੂ ਕੀ ਕਰ ਰਿਹਾ ਹੈ ਇਸ ਗਲ ਵਲ ਧਿਆਨ ਨ ਦੇਵੋਂ, ਕਿਉਂਕਿ ਗੁਰੂ ਸਰਬ ਸੋਝੀਵਾਨ ਹੈ

੧. ਵਿਆਨੋ—ਗਿਆਨ। ੨. ਸੂਝੈ—ਵੇਖਦਾ ਹੈ। ੩. ਅੰਕਿ ਸਮਾਵੈ—ਹਿਰਦੇ ਵਿਚ ਗੁਰੂ ਦਾ ਗਿਆਨ ਵਸਦਾ ਹੈ।

ਤੇ ਸਾਡੀ ਬੁਧੀ ਸੀਮਤ ਹੈ। ਸਾਡੀ ਉਥੋਂ ਤਕ ਪਹੁੰਚ ਨਹੀਂ ਪਰ ਸਤਿਗੁਰੂ ਦੀ ਦਿਤੀ ਦੀਖਿਆ ਦੀ ਕਮਾਈ, ਸੱਚੇ ਮਾਲਕ ਨਾਲ ਲੀਨ ਕਰ ਕੇ, ਅਭੇਦ ਕਰ ਦੇਂਦੀ ਹੈ।

ਟੂਟੈ ਨੇਹੁ ਕਿ ਬੋਲਹਿ[1] ਸਹੀ। ਟੂਟੈ ਬਾਹ ਦੁਹੂ ਦਿਸ[2] ਗਹੀ[3] ॥
ਟੂਟਿ ਪਰੀਤਿ ਗਈ ਬੁਰ ਬੋਲਿ[4]। ਦੁਰਮਤਿ ਪਰਹਰਿ ਛਾਡੀ ਢੋਲਿ[5] ॥
ਟੂਟੈ ਗੰਠਿ[6] ਪੜੈ ਵੀਚਾਰਿ। ਗੁਰ ਸਬਦੀ ਘਰਿ[7] ਕਾਰਜੁ ਸਾਰਿ ॥
ਲਾਹਾ ਸਾਚੁ ਨ ਆਵੈ ਤੋਟਾ। ਤ੍ਰਿਭਵਣ ਠਾਕੁਰੁ ਪ੍ਰੀਤਮ ਮੋਟਾ ॥੨੮॥

ਹੇ ਪੰਡਿਤ ਜੀ ! ਜੇ ਕਰ ਕਿਸੇ ਨੂੰ ਗਲ ਲਾ ਕੇ ਆਖੀ ਜਾਏ ਤਾਂ ਪਿਆਰ ਟੁਟ ਜਾਂਦਾ ਹੈ। ਦੋਵਲੀ ਬਾਂਹ ਨੂੰ ਖਿਚੀਏ ਤਾਂ ਬਾਂਹ ਟੁਟ ਜਾਂਦੀ ਹੈ। ਬੁਰੇ ਬੋਲ ਬੋਲਣ ਨਾਲ ਪ੍ਰੀਤ ਟੁਟ ਜਾਂਦੀ ਹੈ। ਭੈੜੀ ਮਤਿ ਵਾਲੀ ਮੰਦ ਕਰਮੀ ਇਸਤ੍ਰੀ ਨੂੰ ਪਤੀ ਛੱਡ ਦੇਂਦਾ ਹੈ। ਜੇਕਰ ਵੀਚਾਰ ਚੰਗੀ ਫੁਰਨ ਲਗ ਪਵੇ ਤਾਂ ਮੁਸ਼ਕਲਾਂ ਹੱਲ ਹੋ ਜਾਂਦੀਆਂ ਹਨ।

ਸੋ ਪੰਡਤ ਜੀ ਤੁਸੀਂ ਵੀ ਗੁਰ ਉਪਦੇਸ਼ ਰਾਹੀਂ ਆਪਣੇ ਮਨ ਵਿਚ ਨਾਮ ਸਿਮਰਨ ਨੂੰ ਦ੍ਰਿੜ ਕਰੋ ਤਾਂ ਜੋ ਤੁਹਾਡੀਆਂ ਸਾਰੀਆਂ ਮੁਸ਼ਕਲਾਂ ਹੱਲ ਹੋ ਜਾਣ, ਫਿਰ ਕਦੇ ਤੋਟਾ ਨਹੀਂ ਆਵੇਗਾ। ਲਾਹਾ ਨਾਮ ਸਦਾ ਲਈ ਪ੍ਰਾਪਤ ਹੋ ਜਾਵੇਗਾ ਤੇ ਸਦਾ ਸਹਾਈ ਵਾਹਿਗੁਰੂ ਸਿਰ ਤੇ ਹੱਥ ਧਰ ਕੇ ਖੁਸ਼ੀਆਂ ਬਖਸ਼ੇਗਾ।

ਠਾਕਹੁ ਮਨੂਆਂ[8] ਰਾਖਹੁ ਠਾਇ[9] ॥ ਠਹਕਿ ਮੁਈ[10] ਅਵਗੁਣਿ ਪਛੁਤਾਇ ॥
ਠਾਕੁਰੁ ਏਕੁ ਸਬਾਈ ਨਾਰਿ ॥ ਬਹੁਤੇ ਵੇਸ ਕਰੇ ਕੂੜਿਆਰਿ ॥
ਪਰ ਘਰਿ ਜਾਤੀ ਠਾਕਿ ਰਹਾਈ[11] ॥ ਮਹਲਿ ਬੁਲਾਈ ਠਾਕ ਨ ਪਾਈ ॥
ਸਬਦਿ ਸਵਾਰੀ ਸਾਚਿ ਪਿਆਰੀ ॥ ਸਾਈ ਸੋਹਾਗਣਿ ਠਾਕੁਰਿ ਧਾਰੀ ॥੨੯॥

---

੧. ਬੋਲਹਿ ਸਹੀ—ਜੇ ਕਰ ਅਸੀਂ ਸਚੀ ਗਲ ਕਿਸੇ ਨੂੰ ਲਾ ਕੇ ਆਖੀਏ। ੨. ਦਿਸ—ਦਿਸਾ। ੩. ਗਹੀ—ਪਕੜੀ ਹੋਈ। ੪. ਬੁਰ ਬੋਲਿ—ਬੁਰੇ ਬੋਲ ਨਾਲ। ੫. ਢੋਲਿ—ਢੋਲੇ ਨੇ, ਖਸਮ ਨੇ। ੬. ਗੰਠਿ—ਗੰਢ। ੭. ਘਰਿ—ਮਨ ਵਿਚ।

੮. ਮਨੂਆ—ਚੰਚਲ ਮਨ ੯. ਠਾਇ—ਥਾਂ ਸਿਰ ੧੦. ਠਹਕਿ ਗਈ—ਭਿੜ ਗਈ ਹੈ ੧੧. ਠਾਕ ਰਹਾਈ—ਰੋਕ ਕੇ ਰਖੇ।

ਹੇ ਪੰਡਤ ਜੀ ! ਮਾਇਆ ਵੇੜ੍ਹੇ ਇਸ ਚੰਚਲ ਮਨ ਨੂੰ ਕਾਬੂ ਵਿਚ ਰਖੋ ਤੇ ਅੰਤਰ ਆਤਮੇ ਨਾਮ ਵਿਚ ਟਿਕਾਓ । ਮਾਇਆ ਗ੍ਰਸੀ ਔਗੁਣ ਰੁਝੀ ਦੁਨੀਆਂ ਆਪਸ ਵਿਚ ਭਿੜ ਭਿੜ ਕੇ ਆਪਣੀ ਆਤਮਕ ਮੌਤ ਸਹੇੜਦੀ ਦੁਖੀ ਹੋ ਰਹੀ ਹੈ।

ਮਾਲਕ ਤੇ ਪਾਲਕ ਤਾਂ ਇਕੋ ਵਾਹਿਗੁਰੂ ਹੈ । ਬਾਕੀ ਸਾਰੀਆਂ ਉਸ ਦੀਆਂ ਨਾਰੀਆਂ ਹਨ । ਪਰ ਮਾਇਆ ਦੀ ਅਸਰਾਈ ਜੀਵ ਰੂਪੀ ਇਸਤ੍ਰੀ ਖਸਮੋ ਘੁਥੀ ਹੋ ਕੇ ਕਈ ਰੂਪ ਧਾਰਦੀ ਹੈ । ਪਰਾਏ ਆਸਰੇ ਲੱਭਦੀ ਹੈ । ਪ੍ਰਭੂ ਕਿਰਪਾ ਦ੍ਰਿਸ਼ਟੀ ਰਾਹੀਂ ਜਿਸ ਜੀਵਰੂਪੀ ਇਸਤ੍ਰੀ ਅਜਿਹੇ ਪਰਾਏ ਆਸਰੇ ਨੂੰ ਭਾਲਣ ਤੋਂ ਰੋਕ ਲੈਂਦਾ ਹੈ ਉਹ ਤ੍ਰਿਸ਼ਨਾ ਦੀਆਂ ਰੋਕਾਂ ਤੋਂ ਬੇਰੋਕ ਹੋ ਕੇ ਆਪਣੇ ਜੀਵਨ ਮਾਰਗ ਨੂੰ ਤਹਿ ਕਰ ਲੈਂਦੀ ਹੈ ਤੇ ਸਚਾ ਸਾਹਿਬ ਉਸ ਨੂੰ ਆਪਣੇ ਮਹਿਲ ਵਿਚ ਬੁਲਾ ਲੈਂਦਾ ਹੈ । ਗੁਰ ਸ਼ਬਦ ਰਾਹੀਂ ਮਾਲਕ ਉਸ ਨੂੰ ਸਵਾਰ ਲੈਂਦਾ ਹੈ ਤੇ ਉਹ ਸਦਾ ਸਲਾਮਤ ਨਿਰੰਕਾਰ (ਪ੍ਰਭੂ) ਵਿਚ ਪਿਆਰ ਪਾ ਕੇ ਸਦਾ ਸੁਹਾਗਣ ਬਣ ਜਾਂਦੀ ਹੈ ਕਿਉਂਕਿ ਪ੍ਰਭੂ ਦੀ ਮਨ ਭਾਤਾ ਹੈ ।

**ਡੋਲਤ ਡੋਲਤ ਹੇ ਸਖੀ ਫਾਟੇ ਚੀਰ[1] ਸੀਗਾਰ[2] ॥**
**ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ[3] ਡਾਰ[4] ॥**
**ਡਰਪਿ ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ ॥**
**ਡਰ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ[5] ॥**
**ਡੂਗਰਿ[6] ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ॥**
**ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ[7] ॥**
**ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥**
**ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ ॥੩੦॥**

ਹੇ ਸਖੀ ! ਤ੍ਰਿਸ਼ਨਾ ਦੇ ਭਾਂਬੜਾਂ ਵਿਚ ਹੋਰ ਆਸਰੇ ਤਕਦਿਆਂ-ਤਕਦਿਆਂ ਮੇਰੇ ਸਾਰੇ ਧਾਰਮਕ ਉਦਮ ਬੇਕਾਰ ਹੋ ਗਏ ਹਨ । ਦ੍ਵੈਸ਼ ਦੇ ਸਾੜਿਆਂ ਵਿਚ ਕਦੇ ਸੁਖ ਨਹੀਂ ਹੋ ਸਕਦਾ ਤੇ ਇਸੇ ਦ੍ਵੈਸ਼ ਦੇ ਕਾਰਨ ਵਾਹਿਗੁਰੂ ਜੀ ਦਾ ਡਰ ਬੇਅੰਤ

1. ਚੀਰ ਸੀਗਾਰ—ਸਾਰੇ ਧਾਰਮਕ ਉਦਮ । 2. ਡਾਹਪਣਿ—ਸਾੜੇ ਵਿਚ । 3. ਬਿਣਠੀ—ਨਾਸ ਹੋ ਗਈ । 4. ਡਾਰ—ਡਾਰਾਂ ਦੀਆਂ ਡਾਰਾਂ । 5. ਵਖਾਣਿ—ਸਿਮਰਨ ਕਰਕੇ । 6. ਡੂਗਰਿ—ਪਰਬਤਾਂ ਤੇ । 7. ਭਰਪੂਰ—ਰੱਜ ਕੇ ।

ਜੀਵ ਆਪਣੇ ਹਿਰਦੇ ਵਿਚੋਂ ਗਵਾ ਕੇ ਖੁਆਰ ਹੋ ਰਹੇ ਹਨ।

ਜੋ ਜੀਵ ਰੂਪੀ ਇਸਤ੍ਰੀ ਪ੍ਰਭੂ ਦੇ ਡਰ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਤ੍ਰਿਸ਼ਨਾਂ ਵਲੋਂ ਮੁਕਤ ਹੋ ਗਈ ਹੈ ਉਹ ਸੁਜਾਨ ਕੰਤ ਨੂੰ ਭਾ ਗਈ ਹੈ ਤੇ ਗੁਰੂ ਕਿਰਪਾ ਦੁਆਰਾ ਉਸ ਨੇ ਨਿਰਭਉ ਵਾਹਿਗੁਰੂ (ਪ੍ਰਭੂ) ਦੇ ਨਾਮ-ਸਿਮਰਨ ਨੂੰ ਹਿਰਦੇ ਵਿਚ ਵਸਾ ਕੇ ਉਸ ਦਾ ਨਿਰਮਲ ਭਉ ਮਨੋ ਵਿਚ ਰਖ ਲਿਆ ਹੈ।

ਹੇ ਸਖੀ! ਜਦ ਤਕ ਮੇਰਾ ਮੰਨ ਹਉਮੈ ਰੂਪੀ ਪਰਬਤ ਦੀਆਂ ਸਿਖਰਾਂ ਛੋਹੰਦਾ ਰਿਹਾ, ਮੈਨੂੰ ਮਾਇਆ ਦੀ ਪਿਆਸ ਨੇ ਵਿਆਕਲ ਹੀ ਰਖਿਆ। ਪਰ ਪ੍ਰਭੂ ਦਾ ਦੀਦਾਰ ਜਦੋਂ ਹੋ ਗਿਆ ਤਾਂ ਮਾਇਆ ਦੀ ਤ੍ਰਿਹ ਨੂੰ ਮਿਟਾਣ ਵਾਲਾ ਨੇੜੇ ਹੀ ਦਿਸ ਪਿਆ। ਗੁਰ ਸ਼ਬਦ ਨੂੰ ਅਪਨਾ ਕੇ ਮੈਂ ਮਾਯਕ ਤ੍ਰਿਸ਼ਨਾ ਨੂੰ ਚੁਕਾ ਦਿਤਾ ਤੇ ਨਾਮ ਅੰਮ੍ਰਿਤ ਪੀ ਕੇ ਤ੍ਰਿਪਤ ਹੋ ਗਿਆ।

ਸੋ ਪੰਡਤ ਜੀ! ਆਖਦਾ ਤਾਂ ਹਰ ਕੋਈ ਇਹੋ ਹੀ ਹੈ ਕਿ ਹੇ ਪ੍ਰਭੂ! ਸਾਨੂੰ ਨਾਮ ਅੰਮ੍ਰਿਤ ਬਖਸ਼ੋ ਪਰ ਉਹ ਇਹ ਬਖਸ਼ਿਸ਼ ਕਰਦਾ ਕੇਵਲ ਉਸ ਨੂੰ ਹੀ ਹੈ ਜੋ ਉਸ ਨੂੰ ਭਾ ਜਾਂਦਾ ਹੈ। ਉਹ ਸਚਾ ਮਾਲਕ ਜਿਸ ਨੂੰ ਸਤਿਗੁਰੂ ਦੇ ਰਾਹੀਂ ਇਹ ਨਾਮ ਅੰਮ੍ਰਿਤ ਬਖਸ਼ਦਾ ਹੈ ਉਸ ਦੀ ਮਾਇਆ ਦੀ ਪਿਆਸ ਸਦਾ ਲਈ ਮੁਕ ਜਾਂਦੀ ਹੈ।

**ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨ ਕਰਾਰਿ[1] ॥**
**ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ ॥**
**ਅਮਰ ਅਜਾਚੀ[2] ਹਰਿ ਮਿਲੇ ਤਿਨ ਕੈ ਹਉ ਬਲਿ ਜਾਉ ॥**
**ਤਿਨ ਕੀ ਧੂੜਿ ਅਘੁਲੀਐ[3] ਸੰਗਤਿ ਮੇਲਿ ਮਿਲਾਉ ॥**
**ਮਨੁ ਦੀਆ ਗੁਰਿ ਆਪਣੇ ਪਾਇਆ ਨਿਰਮਲ ਨਾਉ ॥**
**ਜਿਨਿ ਨਾਮੁ ਦੀਆ ਤਿਸੁ ਸੇਵਸਾ ਤਿਸੁ ਬਲਿਹਾਰੈ ਜਾਉ ॥**
**ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ ॥**
**ਗੁਰ ਪਰਸਾਦੀ ਤਿਸ ਸੰਮ੍ਹਲਾ ਤਾ ਤਨਿ ਦੂਖੁ ਨ ਹੋਇ ॥੩੧॥**

---

1. ਕਰਾਰਿ—ਉਰਲੇ ਕਿਨਾਰੇ ਤੇ। 2. ਅਜ਼ਾਚੀ—ਅਤੁਲ, ਜਾਚਿਆ ਨਾ ਜਾ ਸਕਣ ਵਾਲਾ। 3. ਅਘੁਲੀਆ—ਤਰੀਦਾ ਹੈ।

ਮੈਂ ਬਹੁਤੇਰਾ ਭਾਲ ਥਕੀ ਹਾਂ ਇਹੋ ਵੇਖਿਆ ਹੈ ਜੋ ਅਨੇਕਾਂ ਤ੍ਰਿਸ਼ਨਾ ਗ੍ਰਸੇ ਜੀਵ ਪਾਪਾਂ ਦੇ ਭਾਰ ਨਾਲ ਲੱਦੇ ਸੰਸਾਰ ਸਾਗਰ ਦੇ ਉਰਾਰਿ ਹੀ ਗੋਤੇ ਪਏ ਖਾਂਦੇ ਹਨ। ਪਰ ਉਹ ਜੋ ਇਸ ਮਾਯਕ ਤ੍ਰਿਸ਼ਨਾਂ ਦੀ ਪੋਟਲੀ ਦੇ ਭਾਰ ਤੋਂ ਮੁਕਤ ਹੋ ਚੁਕੇ ਹਨ ਹੌਲੇ ਹੋਣ ਕਰਕੇ ਇਸ ਸਾਗਰ ਨੂੰ ਅਬੂਰ ਕਰ ਗਏ ਹਨ। ਮੈਂ ਕੁਰਬਾਨ ਜਾਂਦਾ ਹਾਂ ਅਜਿਹੇ ਨਿਤਰੇ ਬੰਦਿਆਂ ਤੋਂ ਜਿਨ੍ਹਾਂ ਨੂੰ ਉਹ ਅਬਿਨਾਸੀ ਤੇ ਵਡਾ ਪ੍ਰਭੂ ਪ੍ਰਾਪਤ ਹੋ ਗਿਆ ਹੈ ਕਿਉਂਕਿ ਉਨ੍ਹਾਂ ਦੀ ਚਰਨ ਧੂੜ ਜੇ ਨਸੀਬ ਹੋ ਜਾਵੇ ਤਾਂ ਮਾਯਕ ਤ੍ਰਿਸ਼ਨਾ ਤੋਂ ਛੁਟਕਾਰਾ ਹੋ ਜਾਂਦਾ ਹੈ। ਵਾਹਿਗੁਰੂ ਮਿਹਰ ਕਰੇ ਤਾਂ ਮੈਨੂੰ ਵੀ ਅਜਿਹੇ ਸੁਭਾਗੇ ਪੁਰਸ਼ਾਂ ਦੀ ਸੰਗਤ ਨਸੀਬ ਹੋਵੇ।

ਜਿਸ ਮਨੁੱਖ ਨੇ ਸਤਿਗੁਰੂ ਦੁਆਰਾ ਆਪਣਾ ਮੰਨ ਪ੍ਰਭੂ ਨੂੰ ਸੌਂਪ ਦਿਤਾ ਹੈ ਉਸ ਨੂੰ ਉਸ ਦਾ ਪਾਵਨ ਨਾਮ ਪ੍ਰਾਪਤ ਹੋ ਗਿਆ ਹੈ। ਮੈਂ ਉਸ ਗੁਰੂ ਤੋਂ ਕੁਰਬਾਨ ਜਾਂਦਾ ਹਾਂ ਤੇ ਸੇਵਾ ਵਿਚ ਸਦਾ ਤੱਤਪਰ ਹਾਂ ਜਿਸ ਨੇ ਮੈਨੂੰ ਸਚੇ ਪ੍ਰਭੂ ਦਾ ਨਾਮ ਦ੍ਰਿੜ ਕਰਾ ਦਿਤਾ ਹੈ।

ਜਗਤ ਨੂੰ ਜਿਸ ਪ੍ਰਭੂ ਨੇ ਰਚਿਆ ਹੈ, ਉਸ ਨੇ ਹੀ ਉਸ ਨੂੰ ਨਾਸ ਵੀ ਕਰਨਾ ਹੈ। ਉਸ ਤੋਂ ਬਿਨਾ ਕਿਸੇ ਹੋਰ ਨੂੰ ਇਹ ਸਮਰਥਾ ਨਹੀਂ। ਜੇਕਰ ਸਤਿਗੁਰੂ ਦੀ ਕ੍ਰਿਪਾ ਰਾਹੀਂ ਮੈਂ ਉਸ ਨੂੰ ਸਿਮਰਦੀ ਰਹਾਂ ਤਾਂ ਵਿਕਾਰਾਂ ਦੇ ਦੁਖਾਂ ਤੋਂ ਮੁਕਤ ਹੋ ਜਾਵਾਂ।

**ਣਾਕੋ[1] ਮੇਰਾ ਕਿਸੁ ਗਹੀ[2] ਣਾ ਕੋ ਹੋਆ ਨ ਹੋਗੁ ॥**
**ਆਵਣਿ ਜਾਣਿ ਵਿਗੁਚੀਐ ਦੁਬਿਧਾ ਵਿਆਪੈ ਰੋਗੁ ॥**
**ਣਾਮ[3] ਵਿਹੂਣੇ ਆਦਮੀ ਕਲਰ ਕੰਧ ਗਿਰੰਤਿ ॥**
**ਵਿਣੁ ਨਾਵੈ ਕਿਉ ਛੂਟੀਐ ਜਾਇ ਰਸਾਤਲਿ[4] ਅੰਤਿ ॥**
**ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ ॥**
**ਅਗਿਆਨੀ ਮਤਿ ਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ ॥**
**ਤੁਟੀ ਤੰਤ ਰਬਾਬ ਕੀ ਵਾਜੈ ਨਹੀ ਵਿਜੋਗਿ ॥**
**ਵਿਛੁੜਿਆ ਮੇਲੈ ਪ੍ਰਭੂ, ਨਾਨਕ ਕਰਿ ਸੰਜੋਗ ॥੪੨॥**

---

1. ਣਾ—ਨਾ। 2. ਗਹੀ—ਮੈਂ ਪਕੜਾਂ। 3. ਣਾਮ—ਨਾਮ। 4. ਰਸਾਤਲਿ—ਨਰਕ ਵਿਚ।

ਨਾ ਤਾਂ ਪਿਛੇ ਮੇਰਾ ਕੋਈ ਸਚਾ ਸਾਥੀ ਬਣਿਆ ਨਾ ਹੁਣ ਹੀ ਕੋਈ ਸਾਥੀ ਹੈ, ਅਗੋਂ ਵੀ ਕੋਈ ਹੋਣਾਂ ਨਹੀਂ ਫੇਰ ਮੈਂ ਸਾਥੀ ਬਣਾਵਾਂ ਤਾਂ ਕਿਸ ਨੂੰ ਬਣਾਵਾਂ ? (ਭਲਾ ਨਿਰੰਕਾਰ ਪ੍ਰਭੂ ਬਿਨਾ ਸਚਾ ਆਸਰਾ ਹੋਰ ਕੌਣ ਹੋ ਸਕਦਾ ਹੈ)। ਮਾਇਆ ਨੂੰ ਸਾਥੀ ਬਣਾਨ ਕਰਕੇ ਇਹ ਝੂਠੀ ਮਮਤਾ ਜਨਮ-ਮਰਨ ਦੇ ਗੇੜ ਵਿਚ ਖੁਆਰ ਕਰਦੀ ਰਹਿੰਦੀ ਹੈ ਤੇ ਦੁਬਿਧਾ (ਦੁਚਿਤਾਪਨ) ਦਾ ਰੋਗ ਚੰਬੜਿਆ ਰਹਿੰਦਾ ਹੈ।

ਜਿਵੇਂ ਕੱਲਰ ਖਾਧੀ ਕੰਧ ਆਪ ਮੁਹਾਰੇ ਕਿਰਦੀ ਰਹਿੰਦੀ ਹੈ ਤਿਵੇਂ ਹੀ ਨਾਮ ਵਿਹੂਣੇ ਪ੍ਰਾਣੀ ਆਪਣੇ ਅਮੁਲ ਸਵਾਸ ਅਜਾਈਂ ਗਾਵਾ ਲੈਂਦੇ ਹਨ ਤੇ ਅਧਿਆਤਮਕ ਜੀਵਨ ਨੂੰ ਮੇਟ ਰਹੇ ਹਨ। ਨਾਮ ਬਿਨਾ ਮਮਤਾ ਤੋਂ ਛੁਟਕਾਰਾ ਹੋ ਨਹੀਂ ਸਕਦਾ ਤੇ ਮਨੁਖ ਰਸਾਤਲ ਅਰਥਾਤ ਨਰਕ ਵਿਚ ਹੀ ਫਸਦਾ ਹੈ। ਸਦਾ ਸਲਾਮਤ ਨਿਰੰਕਾਰ ਅਲੇਖ ਹੈ, ਗੁਣ ਗਾਂਦਿਆਂ ਗਾਂਦਿਆਂ ਵੀ ਕੋਈ ਉਹਦੇ ਗੁਣਾਂ ਦਾ ਅੰਤ ਨਹੀਂ ਪਾ ਸਕਦਾ। ਜੇ ਦਾਵ੍ਹਾ ਕਰੇ ਕਿ ਮੈਂ ਉਹਦੇ ਸਾਰੇ ਗੁਣ ਅਖਰਾਂ ਰਾਹੀਂ ਬਿਆਨ ਕਰ ਸਕਦਾ ਹਾਂ ਉਹ ਅਗਿਆਨੀ ਤੇ ਮਤਿ ਹੀਨ ਹੈ ਉਸਦੇ ਬੇਅੰਤ ਤੇ ਅਗਣਤ ਗੁਣਾਂ ਦੀ ਸੋਝੀ ਵੀ ਗੁਰੂ ਦੀ ਸ਼ਰਨ ਲੈਣ ਤੋਂ ਬਿਨਾ ਆਵਣੀ ਸੰਭਵ ਨਹੀਂ।

ਜਿਵੇਂ ਰਬਾਬ ਦੀ ਤਾਰ ਟੁਟ ਜਾਵੇ ਤਾਂ ਅਜੋੜ ਹੋਣ ਕਰਕੇ ਰਾਗ ਉਪਜਾ ਨਹੀਂ ਸਕਦੀ ਉਸੇ ਤਰ੍ਹਾਂ ਪ੍ਰਭੂ ਤੋਂ ਵਿਛੜੀ ਹੋਏ ਜੀਵ-ਆਤਮਾ ਦੇ ਅੰਦਰ ਪ੍ਰੀਤ-ਰਾਗ ਉਤਪਨ ਨਹੀਂ ਹੋ ਸਕਦਾ, ਪਰ ਹੇ ਨਾਨਕ ! ਉਹ ਮੇਲਣਹਾਰ ਪ੍ਰਭੂ ਅਜਿਹੇ ਵਿਜੋਗੀਆਂ ਨੂੰ ਵੀ ਆਪਣੇ ਨਾਲ ਮੇਲ ਲੈਣ ਦੀ ਕੋਈ ਨਾ ਕੋਈ ਬਣਤ ਬਣਾ ਹੀ ਲੈਂਦਾ ਹੈ।

**ਤਰਵਰੁ[1] ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ ॥**
**ਤਤੁ ਚੁਗਹਿ ਮਿਲਿ ਏਕਸੇ[2] ਤਿਨ ਕਉ ਫਾਸ ਨ ਰੰਚ[3] ॥**
**ਉਡਹਿ ਤ ਬੇਗੁਲ ਬੇਗੁਲੇ[4] ਤਾਕਹਿ ਚੋਗ ਘਣੀ ॥**
**ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥**
**ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ[5] ਮਣੀ ॥**

---

1. ਤਰਵਰ—ਬ੍ਰਿਖ 2. ਏਕਸੇ—ਇਕ ਪ੍ਰਭੂ ਨਾਲ 3. ਬੇਗਲ ਬੇਗਲੇ—ਕਾਹਲੀ ਕਾਹਲੀ 4. ਰੰਚ—ਰਤੀ ਭਰ 5. ਕਰਮਿ—ਬਖਸ਼ਸ ਰਾਹੀਂ।

**ਆਪਿ ਛਡਾਇ ਛੁਟੀਐ ਵਡਾ ਆਪਿ ਧਣੀ ॥**
**ਗੁਰਪਰਸਾਦੀ ਛੁਟੀਐ ਕਿਰਪਾ ਆਪਿ ਕਰੇਇ ॥**
**ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥੩੩॥**

ਇਹ ਮਨੁਖਾ ਸਰੀਰ ਇਕ ਰੁਖ ਵਾਂਗ ਹੈ ਜਿਸ ਤੇ ਇਕ ਮਨ ਤੇ ਪੰਜ ਗਿਆਨ ਇੰਦਰੇ (ਛੇ ਪੰਛੀ) ਪੰਛੀਆਂ ਸਮਾਨ ਬੈਠੇ ਹਨ। ਜਿਹਨਾਂ ਮਨੁਖਾਂ ਦੇ ਇਹ ਪੰਛੀ ਪ੍ਰਭੂ ਨਾਲ ਮਿਲ ਕੇ ਨਾਮ-ਰੂਪ ਫਲ ਖਾਂਦੇ ਹਨ, ਉਹਨਾਂ ਨੂੰ ਮਾਇਆ ਜਾਲ ਫਾਹ ਨਹੀਂ ਸਕਦਾ। ਪਰ ਜੋ ਮਨੁਖ ਬਹੁਤ ਸਾਰਾ ਮਾਯਕ ਚੋਗ ਵੇਖ ਕੇ, ਕਾਹਲੀ ਕਾਹਲੀ ਚੋਗ ਪ੍ਰਾਪਤ ਕਰਨ ਲਈ ਉਡਦੇ ਹਨ, ਉਹ ਇਸ ਮਾਯਕ ਜਾਲ ਵਿਚ ਫਸ ਕੇ ਆਪਣੇ ਖੰਭ ਖੁਹਾ ਲੈਂਦੇ ਹਨ ਤੇ ਸਦਾ ਦੀ ਫਾਹੀ ਪਵਾ ਲੈਂਦੇ ਹਨ। ਘਣੀ ਚੋਗ ਦੇ ਲਾਲਚ ਪਿਛੇ ਬਿਪਤਾ ਸਹੇੜ ਲੈਂਦੇ ਹਨ।

ਪ੍ਰਭੂ ਦੇ ਗੁਣ ਗਾਉਣ ਤੋਂ ਬਿਨਾ ਇਸ ਬਿਪਤਾ ਤੋਂ ਛੁਟਣ ਦਾ ਕੋਈ ਦੂਜਾ ਚਾਰਾ ਨਹੀਂ। ਪ੍ਰਭੂ ਦੀ ਬਖਸ਼ਸ਼ ਦੁਆਰਾ ਹੀ ਇਹ ਗੁਣ ਗਾਉਣੇ ਨਸੀਬ ਹੁੰਦੇ ਹਨ।

ਉਹ ਮਾਲਕ ਆਪ ਹੀ ਸਭ ਤੋਂ ਵਡਾ ਤੇ ਬਖਸ਼ਸ਼ ਦਾ ਭੰਡਾਰ ਹੈ। ਉਸਦੀ ਮਿਹਰ ਤੋਂ ਬਿਨਾ ਮਾਇਆ ਦੀ ਫਾਹੀ ਤੋਂ ਬਚਿਆ ਨਹੀਂ ਜਾ ਸਕਦਾ, ਉਹ ਬਚਾਵਣ ਹਾਰ ਜਿਸ ਤੇ ਮਿਹਰ ਕਰਦਾ ਹੈ ਉਸਨੂੰ ਸਤਿਗੁਰੂ ਦੁਆਰਾ ਬਚਾ ਲੈਂਦਾ ਹੈ। ਸਤਿਗੁਰੂ ਦੀ ਮਿਹਰ ਦੇ ਸਦਕੇ ਇਸ ਮਾਇਆ ਜਾਲ ਤੋਂ ਛੁਟਕਾਰਾ ਹੁੰਦਾ ਹੈ। ਗੁਣ ਗਾਉਣ ਦੀਆਂ ਬਖਸ਼ਸ਼ਾਂ ਵੀ ਉਹ ਆਪ ਹੀ ਕਰਦਾ ਹੈ ਤੇ ਉਹਨਾਂ ਨੂੰ ਬਖਸ਼ਦਾ ਹੈ ਜੋ ਉਸਨੂੰ ਭਾ ਜਾਵਣ।

**ਥਰ ਥਰ ਕੰਪੈ ਜੀਅੜਾ[1] ਥਾਨ[2] ਵਿਹੂਣਾ ਹੋਇ ॥**
**ਥਾਨਿ ਮਾਨਿ ਸਚੁ ਏਕੁ ਹੈ ਕਾਜ ਨ ਫੀਟੈ ਕੋਇ ॥**
**ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ ॥**
**ਸੁਰਿ ਨਰ ਨਾਥਹ ਨਾਥੁ[3] ਤੂ ਨਿਧਾਰਾ ਆਧਾਰੁ ॥**
**ਸਰਬੇ ਥਾਨ ਥਨੰਤਰੀ[4] ਤੂ ਦਾਤਾ ਦਾਤਾਰੁ ॥**
**ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ ॥**

---

1. ਜੀਅੜਾ—ਨਿਮਾਣਾ ਜੀਵ 2. ਥਾਨ—ਆਸਰਾ 3. ਨਾਥਹ ਨਾਥ—ਨਾਥਾਂ ਦਾ ਭੀ ਨਾਥ 4. ਥਾਨ ਥਨੰਤਰੀ—ਹਰ ਥਾਂ ਵਿਚ।

**ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ ॥**
**ਅਣ ਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ ॥੩੪॥**

ਪ੍ਰਭੂ ਦਾ ਆਸਰਾ ਗਵਾ ਕੇ ਇਹ ਨਿਮਾਣੀ ਜਿੰਦ ਸਹਿਮੀ ਹੋਈ ਥਰ ਥਰ ਕੰਬਦੀ ਹੈ। ਪਰ ! ਸਹਾਰਾ ਤੇ ਆਦਰ ਦੇਣ ਵਾਲਾ ਵੀ ਤਾਂ ਹੇ ਸਚੇ ਨਿਰੰਕਾਰ ! ਤੂੰ ਆਪ ਹੀ ਹੈਂ। ਜਿਸ ਦਾ ਅਸਰਾ ਪਰਨਾ ਤੂੰ ਬਣ ਜਾਵੇਂ ਉਸਦਾ ਜੀਵਨ ਮਨੋਰਥ ਸਹੀ ਰਹਿੰਦਾ ਹੈ। ਉਹ ਜਾਣਦਾ ਹੈ ਤੂੰ ਉਸਦੇ ਸਿਰ ਤੇ ਸਦਾ ਕਾਇਮ ਹੈ। ਗੁਰੂ ਉਸਦਾ ਰਾਖਾ ਹੈ। ਤੇਰੇ ਗੁਣਾਂ ਦੀ ਵੀਚਾਰ ਉਸਦੇ ਹਿਰਦੇ ਵਿਚ ਟਿਕੀ ਹੋਈ ਹੈ। ਤੂੰ ਹੀ ਉਸ ਲਈ ਨਾਥਾਂ ਦਾ ਨਾਥ ਹੈਂ, ਤੂੰ ਹੀ ਨਿਆਸਰਿਆਂ ਦਾ ਅਸਰਾ ਹੈਂ।

ਹੇ ਮਾਲਕ ਪ੍ਰਭੂ ! ਤੂੰ ਸਰਬ ਵਿਆਪਕ ਹੈਂ, ਦਾਤਾਰਾਂ ਸਿਰ ਦਾਤਾਰ ਹੈਂ, ਜਿਧਰ ਵੀ ਮੈਂ ਵੇਖਦਾ ਹਾਂ ਉਧਰ ਹੀ ਤੂੰ ਮੌਜੂਦ ਦਿਸਦਾ ਹੈ। ਹਰ ਥਾਂ ਤੂੰ ਹੀ ਤੂੰ ਹੈਂ ਤੇਰਾ ਪਾਰਾਵਾਰ ਕੋਈ ਭੀ ਨਹੀਂ ਪਾ ਸਕਦਾ।

ਹੇ ਪੰਡਤ ਜੀ ! ਸਤਿਗੁਰੂ ਦੇ ਸ਼ਬਦ ਦੀ ਵੀਚਾਰ ਹਿਰਦੇ ਵਿਚ ਵਸਾ ਲੈਣ ਨਾਲ ਗੋਪਾਲ ਹਰ ਥਾਂ ਹਾਜ਼ਰ ਨਾਜ਼ਰ ਦਿਸਦਾ ਹੈ। ਉਹ ਹਰ ਜੀਵ ਨੂੰ ਮੰਗਣ ਬਿਨਾ ਹੀ ਦਾਨ ਦੇਂਦਾ ਹੈ। ਉਹ ਸਭ ਤੋਂ ਵਡਾ, ਅਗਮ ਤੇ ਬੇਅੰਤ ਹੈ।

**ਦਇਆ ਦਾਨੁ ਦਇਆਲੁ ਤੂ ਕਰਿ ਕਰਿ ਦੇਖਣਹਾਰੁ ॥**
**ਦਇਆ ਕਰਹਿ ਪ੍ਰਭ ਮੇਲਿ ਲੈਹਿ ਖਿਨ ਮਹਿ ਢਾਹਿ ਉਸਾਰਿ ॥**
**ਦਾਨਾ[1] ਤੂ ਬੀਨਾ[2] ਤੁਹੀ ਦਾਨਾ ਕੈ ਸਿਰਿ ਦਾਨੁ ॥**
**ਦਾਲਦ[3] ਭੰਜਨ ਦੁਖ ਦਲਣ[4] ਗੁਰਮੁਖਿ[5] ਗਿਆਨੁ ਧਿਆਨੁ ॥੩੫॥**

ਹੇ ਵਾਹਿਗੁਰੂ ਜੀ ! ਤੁਸੀਂ ਦਿਆਲ ਹੋ, ਜੀਵਾਂ ਉਤੇ ਬਖਸ਼ਸ਼ ਕਰ ਕਰ ਵੇਖ ਰਹੇ ਹੋ ਤੇ ਖੁਸ਼ ਹੁੰਦੇ ਹੋ। ਹੇ ਪਾਲਣਹਾਰ ਮਾਲਕ ! ਜਿਸ ਉਤੇ ਤੁਹਾਡੀ ਦਿਆ ਦ੍ਰਿਸ਼ਟੀ ਹੁੰਦੀ ਹੈ ਉਸਨੂੰ ਆਪਣੇ ਚਰਨਾ ਨਾਲ ਜੋੜ ਲੈਂਦੇ ਹੋ ਅਤੇ ਨੇਤ੍ਰ ਦੇ ਫੋਰ ਵਿਚ ਢਾਹਣ ਤੇ ਉਸਾਰਨ ਵਿਚ ਸਮਰਥ ਹੋ।

---

1. ਦਾਨਾ—ਜਾਣਨ ਵਾਲਾ 2. ਬੀਨਾ—ਪਛਾਣਨ ਵਾਲਾ 3. ਦਾਲਦ—ਗਰੀਬੀ 4. ਦਲਣ—ਦਲ ਦੇਣ ਵਾਲਾ 5. ਗੁਰਮੁਖਿ—ਗੁਰੂ ਦੇ ਰਾਹੀਂ।

ਹੇ ਗੋਪਾਲ ਜੀ ! ਤੁਸੀਂ ਘਟ ਘਟ ਦੇ ਜਾਣਨਹਾਰ ਤੇ ਪਾਰਖੂ ਹੋ । ਤੁਸੀਂ ਸਭ ਸਿਆਣਿਆਂ ਤੋਂ ਵਡੇ ਸਿਆਣੇ ਹੋ, ਗ਼ਰੀਬੀ ਤੇ ਦੁਖਾਂ ਦੇ ਨਾਸ ਕਰਨ ਵਾਲੇ ਹੋ । ਤੁਸੀਂ ਆਪਣੇ ਨਾਲ ਸਾਂਝ ਤੇ ਪ੍ਰੀਤੀ ਦੀ ਸੁਰਤਿ-ਸਤਿਗੁਰੂ ਦੇ ਰਾਹੀਂ ਹੀ ਦਵਾਂਦੇ ਹੋ ।

**ਧਨਿ ਗਇਐ[1] ਬਹ ਝੂਰੀਐ ਧਨ ਮਹਿ ਚੀਤੁ ਗਵਾਰ[2] ॥**
**ਧਨੁ ਵਿਰਲੀ[3] ਸਚੁ ਸੰਚਿਆ[4] ਨਿਰਮਲੁ ਨਾਮੁ ਪਿਆਰਿ ॥**
**ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ[5] ਰੰਗਿ ਏਕ[6] ॥**
**ਮਨੁ ਦੀਜੈ ਸਿਰ ਸਉਪੀਐ ਭੀ ਕਰਤੇ ਕੀ ਟੇਕ ॥**
**ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ ॥**
**ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ ॥**
**ਬਨੁ ਬਨੁ ਫਿਰਤੀ ਢੂਢਤੀ ਬਸਤੁ[7] ਰਹੀ ਘਰਿ ਬਾਰਿ[8] ॥**
**ਸਤਿਗੁਰਿ ਮੇਲੀ ਮਿਲਿ ਰਹੀ ਜਨਮ ਮਰਣ ਦੁਖੁ ਨਿਵਾਰਿ ॥੩੬॥**

ਮੂਰਖ ਦਾ ਮਨ ਧਨ ਵਿਚ ਖਚਤ ਰਹਿੰਦਾ ਹੈ ਤੇ ਧਨ ਚਲੇ ਜਾਣ ਤੇ ਝੂਰਦਾ ਹੈ । ਅਜਿਹੇ ਬੰਦੇ ਵਿਰਲੇ ਹਨ ਜੋ ਹਿਤ ਨਾਲ ਵਾਹਿਗੁਰੂ ਜੀ ਦਾ ਸੱਚਾ ਨਾਮ ਧਨ ਇਕਤ੍ਰ ਕਰਦੇ ਹਨ ।

ਹੇ ਪੰਡਤ ਜੀ ! ਤੁਸੀਂ ਵੀ ਇਸ ਸਚੇ ਨਾਮ ਧਨ ਨੂੰ ਆਪਣੇ ਚਿਤ ਵਿਚ ਸੰਚਿਤ ਕਰੋ । ਇਹ ਮਾਇਆ ਦਾ ਝੂਠਾ ਧਨ ਗਵਾਚਦਾ ਹੈ ਤਾਂ ਗਵਾਚਣ ਦਿਓ । ਪ੍ਰਭੂ ਦਾ ਪਿਆਰ ਰੂਪੀ ਸਚਾ ਧਨ ਜੇ ਚਿਤ ਬ੍ਰਿਤੀ ਰਾਹੀਂ ਜੁੜ ਕੇ ਹਾਸਲ ਕਰ ਸਕੋ ਤਾਂ ਇਸ ਲਈ ਮਨ ਵੀ ਅਰਪਣਾ ਪੈਂਦਾ ਹੈ, ਸਿਰ ਤਕ ਸੌਂਪਣਾ ਪੈਂਦਾ ਹੈ, ਪਰ ਆਸ ਫੇਰ ਵੀ ਵਾਹਿਗੁਰੂ ਦੀ ਮਿਹਰ ਤੇ ਰਖਣੀ ਪੈਂਦੀ ਹੈ ।

ਜਿਨ੍ਹਾਂ ਉਤਮ ਜਨਾਂ ਨੇ ਆਪਣੇ ਮਨ ਵਿਚ ਸਤਿਗੁਰੂ ਦੇ ਪਾਵਨ ਸ਼ਬਦ

---

1. ਧਨਿ ਗਇਐ—ਜੇਕਰ ਧਨ ਚਲਾ ਜਾਏ । 2. ਚੀਤੁ ਗਵਾਰ—ਮੂਰਖ ਦਾ ਚਿਤ । 3. ਵਿਰਲੀ—ਵਿਰਲਿਆਂ ਨੇ । 4. ਸੰਚਿਆ—ਜੋੜਿਆ 5. ਰਾਚਹਿ—ਤੂੰ ਰਚਿਆ ਰਹੇ । 6. ਰੰਗਿ ਏਕ—ਇਕ ਵਾਹਿਗੁਰੂ ਦੇ ਰੰਗ ਵਿਚ । 7. ਬਸਤ—ਸਚੇ ਨਾਮ ਦੀ ਅਸਲੀ ਵਸਤੂ । 8. ਬਾਰਿ—ਦਰਵਾਜ਼ੇ ਦੇ ਅੰਦਰ ।

ਨੂੰ ਵਸਾ ਲਿਆ ਹੈ ਉਹ ਆਨੰਦਤ ਰਹਿੰਦੇ ਹਨ ਤੇ ਫੇਰ ਉਹ ਮਾਯਕਿ ਧੰਦਿਆਂ ਵਿਚ ਨਹੀਂ ਭਟਕਦੇ ਕਿਉਂਕਿ ਗੁਰੂ ਪ੍ਰਮਾਤਮਾ ਨੂੰ ਮਿਲਣ ਨਾਲ ਮੰਦੇ ਸੁਭਾਂ ਨੂੰ ਤਿਆਗ ਕੇ ਉਹ ਪ੍ਰਭੂ ਦਾ ਚੰਗਾ ਸੁਭਾ ਹਾਸਲ ਕਰ ਲੈਂਦੇ ਹਨ।

(ਜੋ ਜਗਜਾਸੂ ਜੀਵ ਰੂਪੀ ਇਸਤ੍ਰੀਆਂ ਪ੍ਰਭੂ ਦੇ ਨਾਮ ਦੀ ਖ਼ਾਤਰ) ਜੰਗਲਾਂ ਵਿਚ ਢੂੰਢਣ ਲਗ ਪਈਆਂ, ਉਹ ਅਸਫਲ ਰਹੀਆਂ, ਕਿਉਂਕਿ ਪ੍ਰਭੂ ਦਾ ਨਿਵਾਸ ਅਸਥਾਨ ਤਾਂ ਉਹਨਾਂ ਦੇ ਅੰਦਰ ਹੀ ਹਿਰਦੇ ਰੂਪੀ ਗੁਫਾ ਵਿਚ ਸੀ। ਜਦੋਂ ਸਤਿਗੁਰੂ ਦੀ ਮਿਹਰ ਨਾਲ ਪ੍ਰਭੂ ਜੀ ਦਾ ਮੇਲ ਹੋਇਆ ਤਾਂ ਉਹ ਪ੍ਰਭੂ ਦੇ ਨਾਮ-ਸਿਮਰਨ ਵਿਚ ਜੁੜ ਗਈਆਂ ਤੇ ਸਦਾ ਲਈ ਗਰਬ ਗੇੜ ਤੋਂ ਮੁਕਤ ਹੋ ਗਈਆਂ।

**ਨਾਨਾ[1] ਕਰਤ ਨ ਛੂਟੀਐ ਵਿਣੁ ਗੁਣ ਜਮ ਪੁਰਿ ਜਾਹਿ ॥**
**ਨਾ ਤਿਸੁ ਏਹੁ ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ ॥**
**ਨਾ ਤਿਸੁ ਗਿਆਨੁ ਨ ਧਿਆਨੁ[2] ਹੈ ਨਾ ਤਿਸੁ ਧਰਮੁ ਧਿਆਨੁ ॥**
**ਵਿਣੁ ਨਾਵੈ ਨਿਰਭਉ ਕਹਾ[3] ਕਿਆ ਜਾਣਾ[4] ਅਭਿਮਾਨੁ ॥**
**ਥਾਕਿ ਰਹੀ ਕਿਵ ਅਪੜਾ ਹਾਥ[5] ਨਹੀ ਨਾ ਪਾਰੁ ॥**
**ਨਾ ਸਾਜਨ ਸੇ ਰੰਗੁਲੇ[6] ਕਿਸੁ ਪਹਿ ਕਰੀ ਪੁਕਾਰੁ ॥**
**ਨਾਨਕ ਪ੍ਰਿਉ[7] ਪ੍ਰਿਉ ਜੇ ਕਰੀ[8] ਮੇਲੇ ਮੇਲਣਹਾਰੁ ॥**
**ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ[9] ਅਪਾਰਿ ॥੩੭॥**

ਵਾਹਿਗੁਰੂ ਦੇ ਗੁਣ ਗਾਣ ਤੋਂ ਬਿਨਾਂ ਭਾਵੇਂ ਅਨੇਕਾਂ ਧਰਮ ਕਰਮ ਕਰੀਏ, ਅਹੰਕਾਰ ਤੋਂ ਛੁਟਕਾਰਾ ਨਹੀਂ ਹੋ ਸਕਦਾ ਤੇ ਅੰਤ ਨਰਕਾਂ ਵਿਚ ਨਿਵਾਸ ਹੀ ਹੁੰਦਾ ਹੈ। ਨਿਰਾ ਪੁਰਾ ਕਰਮਾਂ ਦਾ ਆਸਰਾ ਤਕਣ ਵਾਲੇ ਮਨੁਖ ਦੇ ਲੋਕ ਪਰਲੋਕ ਦੋਵੇਂ ਗੰਦੇ ਹੋ ਜਾਂਦੇ ਹਨ। ਕਰਮ ਕਾਂਡ ਵਿਚ ਜਕੜੇ ਅਜਿਹੇ ਮਨੁਖ ਅੰਤ ਨੂੰ

---

1. ਨਾਨਾ—ਅਨੇਕ ਕਰਮ 2. ਧਿਆਨੁ—ਉਚੀ ਸੁਰਤਿ।

3. ਕਹਾ—ਕਿਥੇ ? ਭਾਵ ਨਹੀਂ ਮਿਲਦਾ। 4. ਕਿਆ ਜਾਣਾ—ਸਮਝਿਆ ਨਹੀਂ ਜਾ ਸਕਦਾ। 5. ਹਾਥ—ਅਭਿਮਾਨ ਦੀ ਹਾਥ (ਮਾਪ)। 6. ਰੰਗਲੇ—ਪ੍ਰਭੂ ਪਿਆਰ ਵਿਚ ਰੰਗੇ ਹੋਏ। 7. ਪ੍ਰਿਉ—ਪਿਆਰਾ। 8. ਕਰੀ—ਮੈਂ ਕਰਾਂ। 9. ਹੇਤਿ ਅਪਾਰਿ—ਬੇਹੱਦ ਪਿਆਰ ਦੇ ਰਾਹੀਂ।

ਪਛਤਾਂਦੇ ਹਨ ਕਿਉਂਕਿ ਨਾ ਤਾਂ ਅਜਿਹੇ ਕਰਮਾਂ ਦਵਾਰਾ ਉਹ ਪ੍ਰਭੂ ਨਾਲ ਸਾਂਝ ਹੀ ਪਾ ਸਕਦੇ ਹਨ, ਨਾ ਉਹਨਾਂ ਦੀ ਸੁਰਤਿ ਹੀ ਉਚੀ ਹੁੰਦੀ ਹੈ ਤੇ ਨਾ ਕੋਈ ਧਰਮ ਦੀ ਹੀ ਸੋਝੀ ਪੈਂਦੀ ਹੈ।

ਅਭਿਮਾਨ ਦੇ ਕਾਰਨ ਹੀ ਮਨੁਖ ਨਾਮ ਵਿਹੂਣਾ ਹੈ ਤੇ ਨਿਰਭਉ ਪ੍ਰਭੂ ਦੀ ਪ੍ਰਾਪਤੀ ਦੇ ਅਸਮਰਥ ਹੈ। ਅਭਿਮਾਨ ਦੇ ਟੇਟੇ ਚੜ੍ਹਿਆ ਇਨਸਾਨ ਇਹ ਵੀ ਸਮਝ ਨਹੀਂ ਸਕਦਾ ਕਿ ਉਹ ਹਉਮੈ ਆਸ਼ਰਿਤ ਕਰਮ ਕਰ ਰਿਹਾ ਹੈ ਕਿਉਂਕਿ ਅਹੰਕਾਰ ਇਕ ਅਜਿਹਾ ਸਮੁੰਦਰ ਹੈ ਜਿਸ ਦਾ ਪਾਰਾਵਾਰ ਪਾਇਆ ਨਹੀਂ ਜਾ ਸਕਦਾ। ਮੈਂ ਜਤਨ ਕਰ ਹਾਰ ਥਕੀ ਹਾਂ, ਪਰ ਇਸ ਦੀ ਕੋਈ ਹਾਥ ਨਹੀਂ ਲਗੀ। ਹੁਣ ਆਪਣਾ ਇਹ ਦੁਖ ਨਾਮ ਵਿਚ ਰੰਗ ਰਤੇ ਸਜਨਾਂ ਤੋਂ ਬਿਨਾਂ ਕਿਸੇ ਹੋਰ ਪਾਸ ਫੋਲਿਆ ਵੀ ਨਹੀਂ ਜਾ ਸਕਦਾ।

ਹੇ ਨਾਨਕ ! ਉਸ ਪਿਆਰੇ ਦਾ ਲਗਾਤਾਰ ਸਿਮਰਨ ਕਰ ਕਿਉਂਕਿ ਉਹ ਮੇਲਣਹਾਰ ਆਪ ਹੀ ਸਰਬ ਕਲਾ ਸਮਰਥ ਹੈ। ਆਪ ਹੀ ਉਸ ਨੇ ਅਹੰਕਾਰ ਦੀ ਵਿਥ ਪਾ ਕੇ ਜੀਵ ਨੂੰ ਆਪਣੇ ਨਾਲੋਂ ਵਿਛੋੜਿਆ ਹੈ ਤੇ ਆਪ ਹੀ ਗੁਰੂ ਨਾਲ ਨਿਹੁੰ ਪਵਾ ਕੇ ਉਸ ਪਿਆਰ ਦੇ ਸਦਕੇ ਹਉਂ ਨੂੰ ਮੇਟ ਕੇ ਆਪਣੇ ਨਾਲ ਮਿਲਾ ਵੀ ਲਵੇਗਾ।

**ਪਾਪੁ ਬੁਰਾ ਪਾਪੀ ਕਉ ਪਿਆਰਾ ॥ ਪਾਪਿ[1] ਲਦੇ ਪਾਪੇ[2] ਪਾਸਾਰਾ ॥**
**ਪਰਹਰਿ ਪਾਪੁ ਪਛਾਣੈ ਆਪੁ ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥**
**ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ[3] ਜਮਕਾਲੁ ॥**
**ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ[4] ਖੈ[5] ਕਾਲੁ ॥**
**ਮਨੁ ਜੰਜਾਲੀ ਵੇੜਿਆ[6] ਭੀ ਜੰਜਾਲਾ ਮਾਹਿ ॥**
**ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ[7] ਪਚਾਹਿ ॥੩੮॥**

---

1. ਪਾਪਿ—ਪਾਪਾਂ ਦੇ ਨਾਲ। 2. ਪਾਪੇ ਪਾਸਾਰਾ—ਪਾਪਾਂ ਦਾ ਪਸਾਰਾ ਹੈ।
3. ਬੰਚੈ—ਠਗੇ ਟਾਲੇ। 4. ਝੂਠ ਬੁਰਾ—ਚੰਦਰਾ ਝੂਠ। 5. ਖੈ—ਨਾਸ ਕਰਦਾ ਹੈ (ਆਤਮਕ ਜੀਵਨ ਨੂੰ)। 6. ਵੇੜਿਆ—ਜਕੜਿਆ ਹੋਇਆ ਹੈ। 7, ਪਚਹਿ ਪਚਾਹਿ—ਮੁੜ ਮੁੜ ਸੜਦੇ ਹਨ।

ਹੇ ਪੰਡਤ ਜੀ ! ਪਾਪ ਭਾਵੇਂ ਮਾੜਾ ਹੈ, ਪਰ ਪਾਪੀ ਨੂੰ ਚੰਗਾ ਲਗਦਾ ਹੈ। ਪਾਪੀ ਭਾਵੇਂ ਪਾਪਾਂ ਨਾਲ ਅਟਿਆ ਪਿਆ ਹੈ, ਫੇਰ ਭੀ ਪਾਪਾਂ ਦਾ ਖਿਲਾਰਾ ਖਿਲਾਰ ਰਿਹਾ ਹੈ। ਜੇਕਰ ਮਨੁਖ ਪਾਪਾਂ ਦਾ ਤਿਆਗ ਕਰੇ ਤੇ ਆਪਣੇ ਅਸਲੇ ਨੂੰ ਪਛਾਣ ਲਵੇ, ਤਦ ਫੇਰ ਚਿੰਤਾ, ਵਿਛੋੜਾ ਤੇ ਦੁਖ ਵੀ ਉਸ ਦਾ ਖਹਿੜਾ ਛੱਡ ਜਾਣ।

ਚੰਦਰਾ ਝੂਠ ਮਨੁਖ ਦੇ ਆਤਮਕ ਜੀਵਨ ਨੂੰ ਨਸ਼ਟ ਕਰ ਰਿਹਾ ਹੈ। ਜਦ ਤਕ ਇਸ ਝੂਠ ਤੋਂ ਛੁਟਕਾਰਾ ਨਹੀਂ ਹੁੰਦਾ ਜੰਮਣ ਮਰਣ ਦੇ ਗੇੜ ਤੋਂ ਮੁਕਤ ਹੋਣਾ ਸੰਭਵ ਨਹੀਂ ਤੇ ਨਾ ਹੀ ਨਰਕ ਵਿਚ ਪੈਣੋ ਬਚਿਆ ਜਾ ਸਕਦਾ ਹੈ। ਅਜਿਹੇ ਚੰਦਰੇ ਝੂਠ ਦੇ ਟੇਟੇ ਚੜ੍ਹਿਆਂ ਜਮਕਾਲ ਨੂੰ ਟਾਲਿਆ ਨਹੀਂ ਜਾ ਸਕਦਾ ਭਾਵ ਮੌਤ ਦੇ ਡਰ ਤੋਂ ਛੁਟਕਾਰਾ ਨਹੀਂ ਪਾਇਆ ਜਾ ਸਕਦਾ।

ਪਾਪਾਂ ਦਾ ਜਾਲ ਅਜਿਹਾ ਹੈ ਜਿਸ ਵਿਚ ਫਾਥਾ ਜੀਵ ਪਾਪ ਜਾਲ ਦੇ ਜਕੋੜ ਹੋਰ ਪਕੇ ਕਰ ਲੈਂਦਾ ਹੈ। ਵਾਹਿਗੁਰੂ ਜੀ ਦੇ ਨਾਮ ਸਿਮਰਨ ਤੋਂ ਬਿਨਾ ਇਨ੍ਹਾਂ ਜੰਜਾਲਾਂ ਤੋਂ ਖਲਾਸੀ ਪਾਣੀ ਅਸੰਭਵ ਹੀ ਨਹੀਂ ਸਗੋਂ ਪਾਪਾਂ ਵਿਚ ਮਚਕੋੜਿਆਂ ਜੀਵ ਹੋਰ ਵੀ ਵਧੇਰੇ ਦੁਖੀ ਹੁੰਦਾ ਹੈ।

**ਫਿਰਿ ਫਿਰਿ ਫਾਹੀ ਫਾਸੈ ਕਊਆ[1] ॥**
**ਫਿਰਿ ਪਛੁਤਾਨਾ ਅਬ ਕਿਆ ਹੂਆ ॥**
**ਫਾਥਾ ਚੋਗ ਚੁਗੈ ਨਹੀ ਬੂਝੈ ॥**
**ਸਤਿਗੁਰੁ ਮਿਲੈ ਤ ਆਖੀ[2] ਸੂਝੈ ॥**
**ਜਿਉ ਮਛਲੀ ਫਾਥੀ ਜਮ ਜਾਲਿ[3] ॥**
**ਵਿਣੁ ਗੁਰਦਾਤੇ ਮੁਕਤਿ ਨ ਭਾਲਿ ॥**
**ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ ॥**
**ਇਕ ਰੰਗਿ[4] ਰਚੈ ਰਹੈ ਲਿਵ ਲਾਇ ॥**
**ਇਵ ਛੂਟੈ ਫਿਰਿ ਫਾਸ ਨ ਪਾਇ ॥੩੯॥**

---

1 ਕਊਅ—ਕਾਲੀਆਂ ਕਰਤੂਤਾਂ ਵਾਲਾ ਮਨੁਖ। 2 ਆਖੀ—ਅੱਖਾਂ ਨਾਲ। 3 ਜਮ ਜਾਲਿ—ਮੌਤ ਲਿਆਉਣ ਵਾਲੇ ਜਾਲ ਵਿਚ। 4 ਇਕ ਰੰਗਿ—ਵਾਹਿਗੁਰੂ ਦੇ ਪਿਆਰ ਵਿਚ।

ਮੰਦ ਕਰਮੀ ਜੀਵ ਮੁੜ ਮੁੜ ਕੇ ਮੌਤ ਲਿਆਉਨ ਵਾਲੇ ਜਾਲ ਵਿਚ ਫਸਦਾ ਹੈ ਤੇ ਫਿਰ ਪਛਤਾਂਦਾ ਹੈ ਕਿ ਇਹ ਕੀ ਵਾਪਰ ਰਿਹਾ ਹੈ। ਫਾਹੀ ਫਾਥਾ ਵੀ ਸਗੋਂ ਹੋਰ ਫਸਾਉਨ ਵਾਲਾ ਚੋਗਾ ਚੁਗੀ ਜਾਂਦਾ ਹੈ। ਇਸ ਨੂੰ ਫਿਰ ਭੀ ਹੋਸ਼ ਨਹੀਂ ਆਂਦੀ। ਜੇਕਰ ਇਸਨੂੰ ਸਤਿਗੁਰੂ ਨਾਲ ਮੇਲ ਹੋ ਜਾਵੇ ਤਾਂ ਅਸਲੀਅਤ ਨੂੰ ਅੱਖੀਂ ਵੇਖ ਲਵੇ। ਜਿਵੇਂ ਮਛੀ ਮੌਤ ਲਿਆਉਣ ਵਾਲੇ ਜਾਲ ਵਿਚ ਆਪੇ ਫਸ ਜਾਂਦੀ ਹੈ ਤਿਵੇਂ ਹੀ ਜੀਵ ਆਤਮਕ ਜੀਵਨ ਦੇ ਘਾਤਕ ਕਰਮ ਜਾਲ ਵਿਚ, ਆਪ ਫਸਦਾ ਹੈ।

ਹੇ ਪੰਡਤ ਜੀ ! ਸਤਿਗੁਰੂ ਤੋਂ ਨਾਮ ਦੀ ਦਾਤ ਲਏ ਬਿਨਾ ਇਸ ਫਾਹੀ ਤੋਂ ਛੁਟਕਾਰਾ ਵੀ ਨਹੀਂ ਹੋ ਸਕਦਾ ਸਗੋਂ ਫਾਹੀ ਫਾਥਾ ਜੰਮਣ ਮਰਣ ਦੇ ਗੇੜ ਵਿਚ ਹੀ ਪਿਆ ਰਹਿੰਦਾ ਹੈ। ਜੋ ਜੀਵ ਇਕ ਵਾਹਿਗੁਰੂ ਜੀ ਦੇ ਪਿਆਰ ਵਿਚ ਮਨ ਜੋੜ ਕੇ ਉਸ ਵਿਚ ਲੀਨ ਹੋ ਜਾਂਦਾ ਹੈ, ਉਹ ਵਿਕਾਰਾਂ ਦੀ ਫਾਹੀ ਤੋਂ ਸਦਾ ਲਈ ਛੁਟਕਾਰਾ ਪਾ ਲੈਂਦਾ ਹੈ।

**ਬੀਰਾ[1] ਬੀਰਾ ਕਰਿ ਰਹੀ ਬੀਰ ਭਏ ਬੈਰਾਇ[2] ॥**
**ਬੀਰ ਚਲੇ ਘਰਿ ਆਪਣੇ ਬਹਿਣੁ[3] ਬਿਰਹਿ[4] ਜਲਿ ਜਾਇ ॥**
**ਬਾਬਲ ਕੈ ਘਰਿ[5] ਬੇਟੜੀ ਬਾਲੀ[6] ਬਾਲੈ ਨੇਹਿ ॥**
**ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ[7] ॥**
**ਬਿਰਲੋ ਗਿਆਨੀ ਬੂਝਣਉ[8] ਸਤਿਗੁਰੁ ਸਾਚਿ[9] ਮਿਲੇਇ ॥**
**ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥**
**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥**
**ਇਹ ਬਾਣੀ ਮਹਾ ਪੁਰਖ[10] ਕੀ ਨਿਜ ਘਰਿ ਵਾਸਾ ਹੋਇ ॥੪੦॥**

---

1 ਬੀਰਾ—ਹੇ ਵੀਰ। 2 ਬੈਰਾਇ—ਓਪਰੇ, ਬਿਗਾਨੇ। 3 ਬਹਿਣ—ਭੈਣ 4 ਬਿਰਹਿ—ਵਿਛੋੜੇ ਵਿਚ। 5 ਬਾਬਲ ਕੈ ਘਰਿ ਬੇਟੜੀ—ਪੇਕੇ ਘਰ ਵਿਚ ਅਞਾਣੀ ਬੇਟੀ। 6 ਬਾਲੀ ਬਾਲੈ ਨੇਹਿ—ਗੁਡੀ ਗੁਡਿਆਂ ਦੇ ਪਿਆਰ ਵਿਚ। 7 ਹਿਤੇਹਿ—ਹਿਤ ਨਾਲ । 8 ਬੂਝਣਉ—ਸਮਝ ਵਾਲਾ । 9 ਸਾਚਿ—ਸਚੇ ਪ੍ਰਭੂ ਦੀ ਰਾਹੀਂ। 10 ਮਹਾ ਪੁਰਖ—ਸਤਿਗੁਰੂ।

ਹੇ ਪੰਡਤ ਜੀ ! ਇਹ ਦੇਹ ਜੀਵ ਆਤਮਾਂ ਨੂੰ 'ਵੀਰ ਵੀਰ' ਆਖਦੀ ਥਕਦੀ ਨਹੀਂ, ਪਰ ਜਦ ਮੌਤ ਆਉਂਦੀ ਹੈ ਵੀਰ ਹੋਰੀ ਬਿਗਾਨੇ ਹੋ ਜਾਂਦੇ ਹਨ। ਵੀਰ ਜੀ ਤਾਂ ਪਰਲੋਕ ਗਮਨ ਕਰ ਜਾਂਦੇ ਹਨ ਜੋ ਉਨ੍ਹਾਂ ਦਾ ਵਾਸਤਵਿਕ ਘਰ ਹੈ। ਇਹ ਦੇਹ ਰੂਪੀ ਭੈਣ ਮੌਤ ਆਵਣ ਤੇ ਵਿਛੋੜੇ ਦੇ ਕਾਰਨ ਸੜ ਜਾਂਦੀ ਹੈ। ਫਿਹ ਭੀ ਇਹ ਅੰਞਾਣੀ ਬੱਚੀ (ਕਾਇਆਂ) ਪਿਓ ਦੇ ਘਰ ਰਹਿੰਦੀ ਗੁਡੀ ਗੁਡਿਆਂ ਦੇ ਪਿਆਰ ਵਿਚ ਹੀ ਸਮਾ ਵਿਹਾ ਦੇਂਦੀ ਹੈ ਅਰਥਾਤ (ਇਹ-ਆਤਮਾ) ਦੇ ਥੋੜ ਵਕਤੇ ਮੇਲ ਨੂੰ ਜਾਣਦੇ ਹੋਏ ਵੀ ਦੁਨਿਆਵੀ ਪਦਾਰਥਾਂ ਵਿਚ ਮਸਤ ਰਹਿੰਦੀ ਹੈ। ਅਸਲੀਅਤ ਤਾਂ ਇਹ ਹੈ ਕਿ ਇਸ ਜੀਵ ਰੂਪੀ ਇਸਤ੍ਰੀ ਨੂੰ ਇਹ ਸਮਝਾਉਣੀ ਪਾਣੀ ਚਾਹੀਦੀ ਹੈ ਕਿ ਜੇਕਰ ਉਹ ਸਚੇ ਪਤੀ (ਵਾਹਿਗੁਰੂ ਜੀ) ਨੂੰ ਮਿਲਣਾ ਚਾਹੁੰਦੀ ਹੈ ਤਾਂ ਸਤਿਗੁਰੂ ਦੇ ਦਸੇ ਰਾਹ ਤੇ, ਪਿਆਰ ਤੇ ਸਿਦਕ ਨਾਲ ਚਲੇ।

ਵਾਹਿਗੁਰੂ ਜੀ ਦੀ ਕਿਰਪਾ ਨਾਲ ਜਿਸ ਜਗਯਾਸੂ ਨੂੰ ਸਚੇ ਸਤਿਗੁਰੂ ਨਾਲ ਮੇਲ ਨਸੀਬ ਹੁੰਦਾ ਹੈ ਓਹ ਇਸ ਅਸਲੀਅਤ ਨੂੰ ਸਮਝ ਲੈਂਦਾ ਹੈ, ਪਰ ਕੋਈ ਵਿਰਲਾ ਸਜਨ ਹੀ ਇਹ ਸੂਝ ਬੂਝ ਪਰਾਪਤ ਕਰਦਾ ਹੈ।

ਗੁਣ ਗਾਉਣ ਦੀ ਦਾਤ ਪ੍ਰਭੂ ਦੇ ਆਪਣੇ ਹੱਥ ਵਿਚ ਹੈ ਪਰ ਦੇਂਦਾ ਉਸਨੂੰ ਹੀ ਹੈ ਜੋ ਉਸਨੂੰ ਭਾ ਜਾਵੇ। ਕੋਈ ਵਿਰਲਾ ਸਜਨ ਸਤਿਗੁਰੂ ਦੀ ਬਾਣੀ ਨੂੰ ਵਿਚਾਰਦਾ ਹੈ। ਇਹ ਬਾਣੀ ਸਤਿਗੁਰੂ ਦੀ ਐਸੀ ਹੈ ਕਿ ਇਸਦੇ ਵਿਚਾਰ ਨਾਲ ਜਗਯਾਸੂ ਪੁਰਸ਼ ਆਪਣੇ ਸਵੈ-ਸਰੂਪ ਵਿਚ ਟਿਕ ਜਾਂਦਾ ਹੈ।

**ਭਨਿ ਬਨਿ ਘੜੀਐ ਘੜਿ ਘੜਿ ਭਜੈ ॥**
**ਢਾਹਿ ਉਸਾਰੈ ਉਸਰੇ ਢਾਹੈ ॥**
**ਸਰ ਭਰਿ ਸੋਖੇ ਭੀ ਹਰਿ ਪੋਖੇ[1] ਸਮਰਥ ਵੇਪਰਵਾਹੇ ॥**
**ਭਰਮਿ ਭੁਲਾਨੇ ਭਏ ਦਿਵਾਨੇ ਵਿਣ ਭਾਗਾਂ ਕਿਆ ਪਾਈਐ ॥**
**ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ**
**ਜਿਨ ਖਿੰਚੈ ਤਿਨ ਜਾਈਐ ॥**

1 ਪੋਖੇ—ਦੰਦੋ ਦਿਕੇ ਭਰ ਦੇਂਦਾ ਹੈ।

**ਹਰਿ ਗੁਣ ਗਾਇ ਸਦਾ ਰੰਗਿ ਰਾਤੇ ਬਹੁੜਿ ਨ ਪਛੋਤਾਈਐ ॥**
**ਭਭੈ ਭਾਲਹਿ ਗੁਰਮੁਖਿ ਬੂਝਹਿ ਤਾ ਨਿਜ ਘਰਿ ਵਾਸਾ ਪਾਈਐ ॥**
**ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ ॥**
**ਗੁਰਪਰਸਾਦੀ ਆਪੋ ਚੀਨੈ ਜੀਵਤਿਆ ਇਵ ਮਰੀਐ ॥੪੧॥**

ਹੇ ਪੰਡਤ ਜੀ ! ਉਹ ਬੇਪਰਵਾਹ ਕਰਤਾਰ ਇਸ ਜਗਤ ਨੂੰ ਅਨੇਕ ਵਾਰ ਰਚਦਾ ਹੈ ਤੇ ਅਨੇਕਾਂ ਹੀ ਵਾਰ ਲੈਅ, ਵੀ ਕਰ ਦੇਂਦਾ ਹੈ । ਇਸ ਸੰਸਾਰ ਰੂਪੀ ਸਾਗਰ ਨੂੰ ਕਦੀ ਵੇਰ ਸੁਕਾ ਵੀ ਦੇਂਦਾ ਹੈ ਤੇ ਫੇਰ ਨਕੋ ਨੱਕ ਭਰ ਵੀ ਦੇਂਦਾ ਹੈ । ਉਹ ਸਭ ਕੁਝ ਕਰਨ ਜੋਗ ਹੈ ਪਰ ਕਰਦਾ ਕਰਾਂਦਾ ਫੇਰ ਵੀ ਬੇ ਪਰਵਾਹ ਹੈ ।

ਸੋ ਪੰਡਤ ਜੀ ! ਜੋ ਜੀਵ ਭਰਮਾ ਵਿਚ ਉਲਝ ਕੇ ਔਝੜੇ ਪਏ ਹੋਏ ਹਨ ਤੇ ਮਾਇਆਂ ਦੇ ਦੀਵਾਨੇ ਹੋਏ ਹੋਏ ਹਨ, ਅਜਿਹੇ ਭਾਗ ਹੀਨਾਂ ਨੂੰ ਵਾਹਿਗੁਰੂ ਜੀ ਦੀ ਸਿਫ਼ਤ ਸਲਾਹ ਦੀ ਦਾਤ ਪ੍ਰਾਪਤ ਨਹੀਂ ਹੁੰਦੀ । ਸਤਿਗੁਰੂ ਦੇ ਉਤਮ ਸਿਖਿਆ ਦੀ ਗਿਆਨ-ਡੋਰੀ ਮਾਲਕ ਨੇ ਆਪਣੇ ਹੱਥ ਵਿਚ ਫੜੀ ਹੋਈ ਹੈ । ਜਿਸਨੂੰ ਉਹ ਚਾਹੁੰਦਾ ਹੈ ਉਸਨੂੰ ਉਹ ਆਪਣੇ ਵਲ ਖਿਚ ਲੈਂਦਾ ਹੈ । ਜਿਨ੍ਹਾਂ ਤੇ ਉਸਦੀ ਮਿਹਰ ਦੀ ਨਜ਼ਰ ਪੈਂਦੀ ਹੈ ਉਹ ਉਸ ਵਲ ਗੁਰੂ ਦੇ ਦਸੇ ਰਾਹ ਤੇ ਤੁਰਕੇ ਪੁਜਣ ਦਾ ਯਤਨ ਕਰਦੇ ਹਨ, ਉਸਦੇ ਚਰਨ ਕੰਵਲਾਂ ਨਾਲ ਜੁੜ ਕੇ ਉਸਦੇ ਪਿਆਰ ਵਿਚ ਮਗਨ ਰਹਿੰਦੇ ਹਨ । ਅਜਿਹੇ ਸਜਨਾਂ ਨੂੰ ਫਿਰ ਪਛਤਾਣਾ ਨਹੀਂ ਪੈਂਦਾ । ਉਹ ਤਨੋ ਮਨੋਂ ਪ੍ਰਭੂ ਦੀ ਭਾਲ ਵਿਚ ਲਗ ਜਾਂਦੇ ਹਨ । ਜਦੋਂ ਸਤਿਗੁਰੂ ਦੇ ਰਾਹੀਂ ਰਸਤਾ ਸਮਝ ਲੈਂਦੇ ਹਨ ਤਾਂ ਆਪਣੇ ਅਸਲੀ ਘਰ ਵਿਚ ਟਿਕ ਜਾਂਦੇ ਹਨ ਤੇ ਫਿਰ ਉਨ੍ਹਾਂ ਦੀ ਭਟਕਣਾ ਦਾ ਅੰਤ ਹੋ ਜਾਂਦਾ ਹੈ ।

**ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ ॥**
**ਹੰਸ ਚਲੇ ਉਠਿ ਡੁਮਣੋ[1] ਮਾਇਆ ਭੂਲੀ ਆਥਿ[2] ॥**
**ਮਨੁ ਝੂਠਾ ਜਮਿ ਜੋਹਿਆ[3] ਅਵਗੁਣ ਚਲਹਿ ਨਾਲਿ ॥**

---

1. ਡੁਮਣੋ—ਦੁਚਿਤਾ (ਇਕ ਪਾਸੇ ਮਾਇਆ ਦਾ ਲਾਲਚ ਤੇ ਦੂਜੇ ਬੰਨੇ ਮੌਤ ਦਾ ਡਰ, ਦੁਵੱਲੇ ਫਾਥਾ ਜੀਵ) ! 2. ਭੂਲੀ ਆਥਿ—ਨਾਲ ਨਾ ਨਿਭਣ ਵਾਲੇ ਮਾਯਕ ਪਦਾਰਥਾਂ ਵਿਚ ਫਸਿਆ । 3. ਜੋਹਿਆ—ਤਕਿਆ, ਡਰਾਇਆ ।

ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ ॥
ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ ॥
ਗੜ ਮੰਦਰ ਮਹਲਾ ਕਹਾ ਜਿਉ ਬਾਜੀ[1] ਦੀਬਾਣੁ[2] ॥
ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ ॥
ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ ॥੪੨॥

ਹੇ ਪੰਡਤ ਜੀ ! ਲੋਕੀ ਮਾਇਆ ਲਈ ਤਰਲੇ ਲੈਂਦੇ ਮਰ ਜਾਂਦੇ ਹਨ ਪਰ ਮਾਇਆ ਕਿਸੇ ਨਾਲ ਤੋੜ ਨਹੀਂ ਨਿਭਾਂਦੀ। ਜਦੋਂ ਜੀਵ ਮੌਤ ਆਵਣ ਤੇ ਦੁਚਿਤੀ ਵਿਚ ਤੁਰ ਪੈਂਦਾ ਹੈ ਤਾਂ ਮਾਇਆ ਸਾਥ ਛੱਡ ਦੇਂਦੀ ਹੈ। ਮਾਇਆ ਵਿਚ ਫਸੇ ਮਨ ਨੂੰ ਜਮ ਡਰਾਂਦੇ ਧਮਕਾਂਦੇ ਹਨ ਤੇ ਜੀਵ ਡਰਦਾ ਥਰ ਥਰ ਕੰਬਦਾ ਹੈ। ਔਗਣਾਂ ਦੀ ਪੰਡ ਬੰਨ੍ਹ ਕੇ ਜੀਵ ਨਾਲ ਲੈ ਜਾਂਦਾ ਹੈ ਪਰ ਮਾਇਆ ਜਿਹਨੂੰ ਇਹ ਸਾਥੀ ਸਮਝਦਾ ਸੀ ਇਥੇ ਹੀ ਰਹਿ ਜਾਂਦੀ ਹੈ।

ਐਪਰ ਜੋ ਮਨੁੱਖ ਗੁਣਵਾਨ ਹੋ ਜਾਂਦਾ ਹੈ ਭਾਵ ਵਾਹਿਗੁਰੂ ਜੀ ਦੇ ਗੁਣ ਗਾਂਦਾ ਤੇ ਕਮਾਂਦਾ ਹੈ ਉਸ ਦੀ ਹਉਮੈ ਮਿਟ ਜਾਂਦੀ ਹੈ ਤੇ ਉਹ ਆਪਾ ਭਾਵ ਮਿਟਾ ਕੇ ਵਿਕਾਰ ਰਹਿਤ ਹੋ ਜਾਂਦਾ ਹੈ।

ਬੇਅੰਤ ਅਜਿਹੇ ਲੋਕ ਵੀ ਹਨ ਜੋ ਨਿਰੀ ਮਾਇਆ ਨੂੰ ਹੀ ਆਪਣਾ ਜੀਵਨ ਮਨੋਰਥ ਸਮਝਦੇ ਹਨ। ਉਹ ਨਿਰਾ ਪੁਰਾ ਦੁਖ ਵਿਹਾਜਦੇ ਹਨ। ਮਾਇਆ ਦੇ ਜਿੰਨਾ ਰੂਪਾਂ ਤੇ ਉਹ ਸੁਖ ਦੀ ਆਸ ਰੱਖੀ ਬੈਠੇ ਸਨ, ਉਹ ਕਿਲ੍ਹੇ, ਪਕੇ ਮੰਹਿਲ, ਅਟਾਰੀਆਂ, ਮਾੜੀਆਂ ਤੇ ਹਕੂਮਤ ਸਭੋ ਕੁਝ ਇਥੇ ਹੀ ਛੱਡ ਕੇ ਮਾਨੋ ਮਦਾਰੀ ਦੀ ਖੇਡ ਖੇਡ ਕੇ ਚੱਲੇ ਗਏ।

ਹੇ ਨਾਨਕ ! ਬੰਦੇ ਦੇ ਵੱਸ ਵਿਚ ਤਾਂ ਕੁਝ ਵੀ ਨਹੀਂ ਉਸ ਨੂੰ ਇਹ ਸਮਝ ਹੀ ਨਹੀਂ ਕਿ ਨਾਮ ਤੋਂ ਬਿਨਾ ਸਾਰਾ ਜੀਵਨ ਅਕਾਰਥ ਹੈ। ਪ੍ਰਭੂ ਜੋ ਸਭ ਸਿਆਣਿਆਂ ਤੋਂ ਸਿਆਣਾ ਹੈ ਆਪ ਹੀ ਇਹ ਸੋਝੀ ਪਾਂਦਾ ਹੈ ਤੇ ਜਿਸ ਨੂੰ ਆਪਣੀ ਮਿਹਰ ਦੁਆਰਾ ਬੁਝਾ ਦੇਂਦਾ ਹੈ ਉਹ ਆਪਣੇ ਜੀਵਨ ਮਰੋਰਥ ਨੂੰ ਜਾਣ ਲੈਂਦਾ ਹੈ।

---

1. ਬਾਜੀ—ਮਦਾਰੀ ਦੀ ਖੇਡ। 2. ਦੀਬਾਣ—ਕਚਹਿਰੀ।

ਜੋ ਆਵਹਿ ਸੋ ਜਾਹਿ ਫੁਨਿ[1] ਆਇ ਗਏ ਪਛੁਤਾਹਿ ॥
ਲਖ ਚਉਰਾਸੀਹ ਮੇਦਨੀ ਘਟੈ ਨ ਵਧੈ ਉਤਾਹਿ[2] ॥
ਸੇ ਜਨ ਉਬਰੇ[3] ਜਿਨ ਹਰਿ ਭਾਇਆ ॥
ਧੰਧਾ ਮੁਆ ਵਿਗੁਤੀ[4] ਮਾਇਆ ॥
ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ ॥
ਜੀਉ ਸਮਪਉ[5] ਆਪਣਾ ਤਨੁ ਮਨੁ ਆਗੈ ਦੇਉ ॥
ਅਸਥਿਰੁ[6] ਕਰਤਾ ਤੂ ਧਣੀ[7] ਤਿਸ ਹੀ ਕੀ ਮੈ ਓਟ ॥
ਗੁਣ ਕੀ ਮਾਰੀ ਹਉ[8] ਮੁਈ ਸਬਦਿ ਰਤੀ ਮਨਿ ਚੋਟ ॥੪੩॥

ਮਾਇਆ ਮੋਹ ਦੇ ਗ੍ਰਸੇ ਹੋਏ ਜੋ ਮਨੁੱਖ ਜਗਤ ਵਿਚ ਆਉਂਦੇ ਹਨ ਉਹ ਇਸ ਮੋਹ ਜਾਲ ਵਿਚ ਫਸੇ ਹੀ ਇਥੋਂ ਚਲੇ ਜਾਂਦੇ ਹਨ। ਮੁੜ ਮੁੜ ਕੇ ਜੰਮਦੇ ਤੇ ਮਰਦੇ ਰਹਿੰਦੇ ਹਨ ਤੇ ਦੁਖ ਭੋਗਦੇ ਹਨ। ਉਨ੍ਹਾਂ ਲਈ ਇਸ ਚੌਰਾਸੀ ਲੱਖ ਜੂਨਾਂ ਵਾਲੀ ਸ੍ਰਿਸ਼ਟੀ ਵਿਚ ਰਾਈ ਭਰ ਵੀ ਵਾਧਾ ਘਾਟਾ ਨਹੀਂ ਹੁੰਦਾ ਭਾਵ ਉਨ੍ਹਾਂ ਜੂਨਾ ਵਿਚੋਂ ਲੰਘਣਾ ਹੀ ਪੈਂਦਾ ਹੈ। ਬਚਦੇ ਕੇਵਲ ਉਹ ਸੁਭਾਗੇ ਪੁਰਸ਼ ਹਨ ਜੋ ਮਾਲਕ ਵਾਹਿਗੁਰੂ ਨੂੰ ਪਿਆਰਦੇ ਹਨ ਕਿਉਂਕਿ ਉਹ ਮਾਇਆ ਦੇ ਝੂਠ ਪਸਾਰੇ ਨੂੰ ਵੇਖ ਕੇ ਉਸ ਵਿਚ ਭਰਮਦੇ ਨਹੀਂ। ਮਾਇਆ ਉਨ੍ਹਾਂ ਵਲ ਆਵੇ ਤਾਂ ਖਜਲ ਹੁੰਦੀ ਹੈ, ਅਜਿਹੇ ਸਜਨਾਂ ਨੂੰ ਮੋਹ ਨਹੀਂ ਸਕਦੀ।

ਸਭ ਦਿਸਦਾ ਸੰਸਾਰ ਨਾਸਵੰਤ ਹੈ ਫੇਰ ਮੈਂ ਕਿਸ ਨੂੰ ਮਿਤਰ ਬਣਾਵਾਂ ? ਸਦਾ ਥਿਰ ਰਹਿਣ ਵਾਲੀ ਹਸਤੀ ਜੋ ਸਾਥ ਨਿਭਾਉਂਦੀ ਹੈ ਉਹ ਤਾਂ ਕੇਵਲ ਨਿਰੰਕਾਰ ਹੀ ਹੈ। ਤਦ ਤੇ ਮੈਨੂੰ ਆਪਣੀ ਜਿੰਦ ਜਾਨ, ਤਨ ਤੇ ਮਨ ਸਭੋ ਕੁਝ ਉਸ ਨੂੰ ਅਰਪਨ ਕਰ ਦੇਣਾ ਚਾਹੀਦਾ ਹੈ।

ਹੇ ਮਾਲਕ ਤੂੰ ਹੀ ਸਦਾ ਕਾਇਮ ਤੇ ਦਾਇਮ ਹੈਂ, ਸੋ ਹੇ

---

1. ਫੁਨਿ—ਫਿਰ। 2. ਉਤਾਹਿ—ਉਤਾਂਹ ਨੂੰ। 3. ਉਬਰੇ—ਬਚ ਗਏ ਹਨ। 4. ਵਿਗੁਤੀ—ਖੁਆਰ ਹੋਈ।

5. ਸਮਪਉ—ਅਰਪਨ ਕਰਦਿਆਂ। 6. ਅਸਥਿਰ—ਸਦਾ ਕਾਇਮ ਰਹਿਣ ਵਾਲਾ। 7. ਧਣੀ—ਮਾਲਕ। 8. ਹਉ-ਹਉਮੈ।

ਕਰਤਾਰ ਮੈਨੂੰ ਤੇਰਾ ਹੀ ਆਸਰਾ ਹੈ। ਪ੍ਰਭੂ ਦੇ ਗੁਣ ਗਾਂਦਿਆਂ ਹੀ ਹਉਮੈ ਮਰਦੀ ਹੈ ਤੇ ਸਤਿਗੁਰੂ ਦੇ ਸ਼ਬਦ ਵਿਚ ਰੱਤਾ ਮਨ ਹੀ ਠੋਕਰ ਖਾ ਕੇ ਸੂਝਵਾਨ ਬਣਦਾ ਹੈ।

**ਰਾਣਾ ਰਾਉ ਨ ਕੋ ਰਹੈ ਰੰਗੁ[1] ਨ ਤੁੰਗੁ[2] ਫਕੀਰੁ ॥**
**ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ[3] ॥**
**ਰਾਹੁ ਬੁਰਾ ਭੀਹਾਵਲਾ[4] ਸਰ ਡੂਗਰ ਅਸਗਾਹ[5] ॥**
**ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰ ਜਾਹ ॥**
**ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ ॥**
**ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ[6] ॥**
**ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ॥**
**ਵਿਣੁ ਸਤਿਗੁਰ ਗੁਣ ਨ ਜਾਪਨੀ**
**ਜਿਚਰੁ ਸਬਦਿ ਨਾ ਕਰੇ ਬੀਚਾਰੁ ॥੪੪॥**

ਹੇ ਪੰਡਤ ਜੀ ! ਇਸ ਜਗਤ ਵਿਚ ਰਾਜੇ, ਕੰਗਾਲ, ਅਮੀਰ ਤੇ ਫ਼ਕੀਰ ਸਭੋ ਚਲਣਹਾਰ ਹਨ ਕੋਈ ਸਦਾ ਸਲਾਮਤ ਨਹੀਂ ਤੇ ਨਾ ਹੀ ਕੋਈ ਕਿਸੇ ਨੂੰ ਸਦਾ ਥਿਰ ਰਹਿਣ ਦਾ ਭਰੋਸਾ ਤੇ ਧੀਰਜ ਹੀ ਦਵਾ ਸਕਦਾ ਹੈ।

ਇਹ ਜੀਵਨ ਪੈਂਡਾ ਬੜਾ ਔਖਾ ਤੇ ਡਰਾਉਣਾ ਹੈ ਮਾਨੋ ਡੂੰਘਾ ਸਮੁੰਦਰ ਤਰਨਾ ਤੇ ਪਰਬਤਾਂ ਦਾ ਨਾ ਗਾਹਿਆ ਜਾਣ ਵਾਲਾ ਰਸਤਾ ਕਠਣਾ ਹੈ। ਮੇਰੇ ਪਲੇ ਗੁਣ ਤਾਂ ਕੋਈ ਹੈ ਨਹੀਂ ਸਾਰੇ ਔਗਣ ਹੀ ਔਗਣ ਹਨ ਜੋ ਦੁਖੀ ਕਰ ਰਹੇ ਹਨ। ਫਿਰ ਇਕ ਗੁਣਹੀਨ ਤੇ ਮੰਦ ਕਰਮੀ, ਮੰਜ਼ਲ ਤੇ ਕਿਵੇਂ ਅਪੜ ਤੇ ਪ੍ਰਭੂ ਚਰਨਾਂ ਨਾਲ ਜੁੜ ਕੇ ਪ੍ਰੇਮ-ਰੱਸ ਮਾਣ ਸਕਦਾ ਹੈ।

ਗੁਣਵੰਤ ਗੁਣਾਂ ਦੀ ਪੂੰਜੀ ਲੈ ਕੇ ਪ੍ਰਭੂ ਨੂੰ ਮਿਲ ਪਏ ਹਨ। ਮੇਰੇ ਅੰਦਰ ਵੀ ਚਾਅ ਹੈ ਕਿ ਜਿਹਾ ਗੁਣਵੰਤਿਆਂ ਨੂੰ ਮਿਲਾਂ, ਪਰ ਕੀਕਰ ਮਿਲਾਂ ? ਅਖੰਡ ਸਿਮਰਨ

---

1. ਰੰਗੁ—ਰੰਕ, ਕੰਗਾਲ। 2. ਤੁੰਗੁ—ਉਚਾ, ਅਮੀਰ। 3. ਬੰਧੈ ਧੀਰ—ਧੀਰਜ ਦੇਣ ਜੋਗਾ। 4. ਭੀਹਾਵਲਾ—ਡਰਾਵਣਾ। 5. ਅਸਗਾਹ—ਨਾ ਗਾਹਿਆ ਜਾਣ ਵਾਲਾ। 6. ਮੁਰਾਰਿ—ਪ੍ਰਭੂ।

ਤੇ ਹਰ ਘੜੀ ਦਾ ਪ੍ਰਭੂ ਨਾਮ ਦਾ ਜਪ ਹੀ ਮੈਨੂੰ ਉਹਨਾਂ ਤਕ ਅਪੜਾ ਸਕਦਾ ਹੈ ਤੇ ਉਹਨਾਂ ਵਰਗਾ ਬਣਾ ਸਕਦਾ ਹੈ।

ਮਾਇਆ ਵਿਹਾੜਿਆ ਮਨੁਖ ਔਗਣਾਂ ਨਾਲ ਭਰਪੂਰ ਹੈ। ਇਸ ਗਲ ਵਿਚ ਵੀ ਕੋਈ ਸ਼ਕ ਨਹੀਂ ਕਿ ਗੁਣਾਂ ਦਾ ਨਿਧਾਨ ਪ੍ਰਭੂ ਇਸਦੇ ਅੰਦ੍ਰ ਹੀ ਵਸ ਰਿਹਾ ਹੈ ਇਸ ਲਈ ਗੁਣ ਭੀ ਇਸਦੇ ਅੰਦਰ ਹੀ ਵਸਦੇ ਹਨ, ਪਰ ਬਿੰਨਾ ਸਤਿਗੁਰੂ ਦੀ ਮਿਹਰ ਦੇ ਇਹਨਾਂ ਗੁਣਾਂ ਦੀ ਸੋਝੀ ਨਹੀਂ ਪੈ ਸਕਦੀ। ਗੁਰੂ ਸ਼ਬਦ ਦੀ ਵਿਚਾਰ ਤੋਂ ਬਿੰਨਾ ਗੁਣਾਂ ਦਾ ਮਾਲਕ ਹੁੰਦਿਆਂ ਵੀ ਔਗਣ ਵਿਹਾਜਦਾ ਹੈ। ਗੁਰ ਸ਼ਬਦ ਦੀ ਵਿਚਾਰ ਇਸਨੂੰ ਗੁਣਵੰਤ ਬਣਾ ਦੇਂਦੀ ਹੈ।

**ਲਸਕਰੀਆ[1] ਘਰ ਸੰਮਲੇ ਆਏ ਵਜਹੁ[2] ਲਿਖਾਇ ॥**<br>
**ਕਾਰ ਕਮਾਵਹਿ ਸਿਰਿ ਧਣੀ[3] ਲਾਹਾ ਪਲੈ ਪਾਇ[4] ॥**<br>
**ਲਬੁ[5] ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ ॥**<br>
**ਗੜਿ[6] ਦੋਹੀ[8] ਪਾਤਸਾਹ ਕੀ ਕਦੇ ਨ ਆਵੈ ਹਾਰਿ ॥**<br>
**ਚਾਕਰੁ ਕਹੀਐ ਖਸਮ ਕਾ ਸਉਹੇ[7] ਉਤਰ ਦੇਇ ॥**<br>
**ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੋਇ ॥**<br>
**ਪ੍ਰੀਤਮ ਹਥਿ ਵਡਿਆਈਆਂ ਜੈ ਭਾਵੈ ਤੈ ਦੇਇ ॥**<br>
**ਆਪਿ ਕਰੇ ਕਿਸੁ ਆਖੀਐ ਅਵਰੁ ਨ ਕੋਇ ਕਰੇਇ ॥੪੫॥**

ਇਸ ਜਗਤ ਰੂਪੀ ਰਣ ਭੂਮੀ ਵਿਚ ਸਰੀਰਾਂ ਦੇ ਤੰਬੂ ਤਾਣ ਕੇ ਜੀਵ ਰੂਪੀ ਸਪਾਹੀਆਂ ਨੇ ਡੇਰੇ ਲਾਏ ਹੋਏ ਹਨ। ਪ੍ਰਭੂ ਨੇ ਹਰ ਸਿਪਾਹੀ ਦਾ ਰਿਜ਼ਕ (ਤਨਖਾਹ ਆਦਿ) ਮੁਕਰਰ ਕਰਕੇ ਰਣ ਭੂਮੀ ਵਿਚ ਘਲਿਆ ਹੈ। ਜੋ ਸਿਪਾਹੀ ਹੁਕਮ ਦੇ ਕਾਰਬੰਦ ਹੋ ਕੇ ਨਾਮ ਸਿਮਰਨ ਵਿਚ ਸਮਾ ਗੁਜ਼ਾਰਦੇ ਹਨ ਉਹਨਾਂ ਨੇ ਚਸਕਾ, ਲਾਲਚ ਤੇ ਹੋਰ ਵਿਕਾਰ ਮਨ ਵਿਚੋਂ ਕਢ ਦਿਤੇ ਹਨ। ਜਿਸ ਸਿਪਾਹੀ (ਜੀਵ) ਨੇ ਇਸ ਸਰੀਰ ਰੂਪੀ ਬਾਂਕੇ ਗੜ੍ਹ ਵਿਚ ਸਿਮਰਨ ਦੀ ਦੁਹਾਈ ਪਾਈ ਹੈ ਉਹਨਾਂ

1. ਲਸਕਰੀਆਂ—ਸਿਪਾਹੀਆਂ ਨੇ 2. ਵਜਹੁ—ਤਨਖਾਹ (ਰਿਜ਼ਕ) 3. ਧਣੀ—ਮਾਲਕ 4. ਪਲੈ ਪਾਇ—ਖਟ ਕੇ 5. ਲਬੁ—ਚਸਕਾ 6. ਗੜਿ—ਸਰਰੀ ਰੂਪੀ ਕਿਲ੍ਹੇ ਵਿਚ 7. ਸਉਹੇ—ਸਾਹਮਣੇ 8. ਦੋਹੀ—ਦੁਹਾਈ, ਰਾਜ, ਹਕੂਮਤ।

ਕਾਮਾਚਿਕ ਵੈਰੀਆਂ ਤੇ ਜਿਤ ਪ੍ਰਾਪਤ ਕਰ ਲਈ ਹੈ। ਪਰ ਜੋ ਸਿਪਾਹੀ ਨੌਕਰ ਵੀ ਆਖਵਾਏ, ਹੁਕਮ ਮੰਨਣ ਤੋਂ ਵੀ ਨਾਬਰ ਹੋਵੇ ਤੇ ਹੁਜਤ ਬਾਜ਼ੀ ਵੀ ਕਰੇ ਉਹ ਉਸਦੀ ਮਿਹਰ ਰੂਪੀ ਤਨਖਾਹ ਵੀ ਗਵਾ ਬੈਠਦਾ ਹੈ ਤੇ ਉਸਦੇ ਤਖਤ ਦੇ ਨੇੜੇ ਫਟਕ ਵੀ ਨਹੀਂ ਸਕਦਾ ਭਾਵ ਉਸ ਨਾਲ ਕਦੇ ਵੀ ਇਕ-ਰੂਪ ਨਹੀਂ ਹੋ ਸਕਦਾ।

ਪ੍ਰਭੂ ਕੀਰਤੀ, ਮਾਲਕ ਦੇ ਆਪਣੇ ਹਥ ਵਿਚ ਹੈ ਤੇ ਦੇਂਦਾ ਉਸਨੂੰ ਹੈ ਜੋ ਉਸਨੂੰ ਭਾਂਵਦਾ ਹੈ। ਕਿਸੇ ਦੂਜੇ ਅਗੇ ਅਰਜ਼ੋਈ ਕਰਨੀ ਵੀ ਸੋਭਦੀ ਨਹੀਂ ਕਿਉਂਕਿ ਸਭ ਕੁਝ ਉਹ ਆਪ ਹੀ ਕਰਦਾ ਹੈ। ਕਿਸੇ ਹੋਰ ਦੇ ਹਥ ਵਿਚ ਕੁਝ ਵੀ ਨਹੀ।

**ਬੀਜਉ[1] ਸੂਝੈ ਕੋ ਨਹੀਂ ਬਹੈ ਦੁਲੀਚਾ[2] ਪਾਇ ॥**
**ਨਰਕ ਨਿਵਾਰਣ ਨਰਹਨਰੁ[3] ਸਾਚਉ ਸਾਚੈ ਨਾਇ ॥**
**ਵਣੁ ਤ੍ਰਿਣੁ[4] ਢੂਢਤ ਫਿਰਿ[5] ਰਹੀ ਮਨ ਮਹਿ ਕਰਉ ਬੀਚਾਰੁ ॥**
**ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰੁ ॥**
**ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ[6] ॥**
**ਨਾਨਕ ਪ੍ਰੀਤਮ ਰਸਿ ਮਿਲੇ ਲਾਹਾ[7] ਲੈ ਪਰਥਾਇ ॥**
**ਰਚਨਾ ਰਾਚਿ ਜਿਨਿ ਰਚੀ ਜਿਨਿ ਸਿਰਿਆ[8] ਆਕਾਰੁ ॥**
**ਗੁਮਮੁਖਿ[9] ਬੇਅੰਤ ਧਿਆਈਐ ਅੰਤੁ ਨ ਪਾਰਾਵਾਰੁ ॥੪੬॥**

ਹੇ ਪੰਡਤ ਜੀ! ਮੈਨੂੰ ਪ੍ਰਭੂ ਬਿਨਾ ਕੋਈ ਦੂਜਾ ਅਜਿਹਾ ਜੀਵ ਨਹੀਂ ਦਿਸਦਾ ਜੋ ਸਦਾ ਲਈ ਗਦੀ ਲਾ ਕੇ ਜਗਤ ਦਾ ਅਟਲ ਮਾਲਕ ਅਖਵਾ ਸਕੇ। ਵਾਹਿਗੁਰੂ ਮਾਲਕ ਹੀ ਸਦਾ ਕਾਇਮ ਦਾਇਮ ਹੈ ਤੇ ਜੀਵਾਂ ਦੇ ਦੁਖ ਤਥਾ ਨਰਕ ਦੂਰ ਕਰਨ ਵਾਲਾ ਹੈ ਪਰ ਉਹ ਕੇਵਲ ਨਾਮ ਸਿਮਰਨ ਰਾਹੀਂ ਹੀ

---

1. ਬੀਜਉ—ਦੂਜਾ 2. ਦੁਲੀਚਾ ਪਾਇ—ਗਦੀ ਲਾ ਕੇ 3. ਨਰਹਨਰੁ—ਪੁਰਖ ਪਤੀ।

4. ਵਣੁ ਤ੍ਰਿਣੁ—ਸਾਰੇ ਜੰਗਲ ਬੇਲੇ 5. ਫਿਰਿ ਰਹੀ—ਫਿਰ ਫਿਰ ਕੇ ਥਕ ਗਈ 6. ਏਕੈ ਭਾਇ—ਇਕ ਚਿਤ ਇਕਾਗਰ ਹੋ ਕੇ 7. ਲਾਹਾ ਲੈ ਪਰਥਾਇ—ਪਰਲੋਕ ਦੀ ਖਟੀ ਲੈ ਕੇ 8. ਸਿਰਿਆ ਆਕਾਰੁ—ਜਿਸਨੇ ਜਗਤ ਦਾ ਸਰੂਪ ਰਚਿਆ 9. ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ।

ਮਿਲ ਸਕਦਾ ਹੈ ।

ਮੈਂ ਪ੍ਰਭੂ (ਮਾਲਕ) ਦੀ ਢੂੰਡ ਵਿਚ ਜੰਗਲ ਬੇਲੇ ਗਾਹ ਗਾਹ ਕੇ ਥਕ ਗਈ ਹਾਂ । ਹੁਣ ਸੋਚ ਸੋਚ ਕੇ ਸੌਝੀ ਆਈ ਹੈ ਕਿ ਰਬੀ ਗੁਣਾ ਦੇ ਮਾਣਿਕਾਂ ਮੋਤੀਆਂ ਤੇ ਲਾਲਾਂ ਦਾ ਖਜ਼ਾਨਾ ਸਤਿਗੁਰੂ ਦੇ ਹਥ ਵਿਚ ਹੈ । ਜੇਕਰ ਮੈਂ ਹੋਰ ਆਸਰੇ ਮੇਰੀ ਆਤਮਾ ਛਡ ਕੇ ਇਕਾਗਰ ਚਿਤ ਹੋ ਨਾਮ ਸਿਮਰਨ ਵਿਚ ਜੁਟ ਪਵਾਂ ਤਾਂ ਹਉਮੈ ਦੀ ਮੈਲ ਤੋਂ ਛੁਟਕਾਰਾ ਪਾ ਕੇ ਨਿਰਮਲ ਤੇ ਸੁਧ ਹੋ ਜਾਵੇ ਤੇ ਪ੍ਰਭੂ ਨਾਲ ਮੇਲ ਹੋ ਜਾਵੇ । ਹੇ ਨਾਨਕ ! ਪ੍ਰੀਤਮ ਪਿਆਰ ਵਿਚ ਜੋ ਜੀਵ ਰੰਗੇ ਗਏ ਹਨ ਉਹ ਸਚੀ ਖਟੀ ਖਟ ਕੇ ਆਪਣੇ ਪ੍ਰਲੋਕ ਨੂੰ ਸਵਾਰ ਗਏ ਹਨ ।

ਸੋ ਹੇ ਪੰਡਤ ਜੀ ! ਉਸ ਨਿਰੰਕਾਰ ਨੂੰ ਜਿਸਨੇ ਇਹ ਸਾਰੀ ਰੱਚਨਾ ਰਚ ਕੇ ਜਗਤ ਦਾ ਸਰੂਪ ਘੜਿਆ ਹੈ । ਜੋ ਹਰ ਪਖੋਂ ਬੇਅੰਤ ਹੈ, ਜਿਸਦਾ ਪਾਰਾਵਾਰ ਤੇ ਅੰਤ ਪਾਇਆ ਹੀ ਨਹੀਂ ਜਾ ਸਕਦਾ, ਗੁਰੂ ਦੇ ਦਸੇ ਰਾਹ ਤੇ ਚਲਕੇ ਹੀ ਸਿਮਰਿਆ ਜਾ ਸਕਦਾ ਹੈ ।

**ੜਾੜੈ ਰੂੜਾ[1] ਹਰਿ ਜੀਉ ਸੋਈ ॥**
**ਤਿਸੁ ਬਿਨੁ ਰਾਜਾ ਅਵਰੁ ਨ ਕੋਈ ॥**
**ੜਾੜੈ ਗਾਰੁੜੁ[2] ਤੁਮ ਸੁਣਹੁ ਹਰਿ ਵਸੈ ਮਨ ਮਾਹਿ ॥**
**ਗੁਰਪਰਸਾਦੀ ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ ॥**
**ਸੋ ਸਾਹਾ ਸਾਚਾ ਜਿਸੁ ਹਰਿ ਧਨੁ ਰਾਸਿ[3] ॥**
**ਗੁਰਮੁਖਿ[4] ਪੂਰਾ ਤਿਸੁ ਸਾਬਾਸਿ[5] ॥**
**ਰੂੜੀ[6] ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ ॥**
**ਆਪੁ ਗਇਆ ਦੁਖੁ ਕਟਿਆ ਹਰਿ ਵਰੁ[7] ਪਾਇਆ ਨਾਰਿ[8] ॥੪੭॥**

ਉਹ ਪ੍ਰਭੂ ਹੀ ਸਾਰਿਆਂ ਤੋਂ ਸੋਹਣਾ ਹੈ, ਉਸਦੇ ਸਿਵਾ ਉਸਦੇ ਬਰਾਬਰ ਦਾ ਹੋਰ ਕੋਈ ਵੀ ਹਾਕਮ ਨਹੀਂ ।

---

1. ਰੂੜਾ—ਸੋਹਣਾ 2. ਗਾਰੁੜੁ—ਮਨ ਰੂਪੀ ਸਪ ਨੂੰ ਕੀਲਣ ਵਾਲਾ ਮੰਤ੍ਰ 3. ਰਾਸਿ—ਪੂੰਜੀ 4. ਗੁਰਮੁਖਿ—ਗੁਰੂ ਦੀ ਰਾਹੀਂ 5. ਸਾਬਾਸਿ—ਵਡਿਆਈ 6. ਰੂੜੀ—ਸੁੰਦਰ 7. ਵਰੁ—ਖਸਮ 8. ਨਾਰਿ—ਜੀਵ ਰੂਪੀ ਇਸਤ੍ਰੀ ਨੇ ।

ਹੇ ਪੰਡਤ ਜੀ ! ਤੁਸੀਂ ਮਨ ਨੂੰ ਵਸ ਕਰਨ ਵਾਲੀ ਗੁਰਸ਼ਬਦ ਰੂਪ ਮੰਤ੍ ਸੁਣੋ ਤਾਂ ਜੋ ਤੁਹਾਡੇ ਮਨ ਵਿਚ ਪ੍ਰਭੂ ਵਸੇ । ਜੇਕਰ ਕਿਸੇ ਨੂੰ ਇਹ ਭੁਲੇਖਾ ਹੋਵੇ ਕਿ ਗੁਰੂ ਬਿਨਾ ਪ੍ਰਭੂ ਪ੍ਰਾਪਤ ਹੋ ਸਕਦਾ ਹੈ ਤਾਂ ਉਹ ਸਚ ਜਾਣੇ ਕਿ ਗੁਰੂ ਦੀ ਮੇਹਰ ਸਦਕੇ ਹੀ ਪ੍ਰਭੂ ਨਾਲ ਮੇਲ ਹੋ ਸਕਦਾ ਹੈ । ਕੇਵਲ ਗੁਰੂ ਹੀ ਸਚਾ ਸ਼ਾਹ ਹੈ ਜਿਸ ਪਾਸ ਪ੍ਰਭੂ ਦੇ ਨਾਮ ਦੀ ਪੂੰਜੀ ਹੈ । ਗੁਰੂ ਹੀ ਪੂਰਨ ਪੁਰਖ ਤੇ ਧੰਨਤਾ ਯੋਗ ਹੈ, ਉਸੇ ਨੂੰ ਹੀ ਧੰਨ ਧੰਨ ਆਖੋ ।

ਸਤਿਗੁਰੂ ਦੀ ਸੁੰਦਰ ਬਾਣੀ ਤੇ ਗੁਰ ਸ਼ਬਦ ਵਿਚਾਰ ਦੇ ਸਦਕੇ ਹੀ ਉਹ ਪ੍ਰਭੂ ਜਿਸ ਕਿਸੇ ਨੂੰ ਮਿਲਿਆ ਹੈ, ਮਿਲਿਆ ਹੈ । ਗੁਰ ਸ਼ਬਦ ਰਾਹੀਂ ਜਿਸ ਨੇ ਆਪਣਾ ਆਪਾ ਭਾਵ ਮਿਟਾ ਦਿਤਾ ਹੈ, ਹਉਮੈ ਕਾਰਨ ਉਪਜੇ ਉਸ ਦੇ ਸਾਰੇ ਦੁਖ ਰੋਗ ਕਟੇ ਗਏ ਹਨ ਤੇ ਉਸ ਜੀਵ ਰੂਪੀ ਇਸਤ੍ਰੀ ਨੂੰ ਵਾਹਿਗੁਰੂ ਪਤੀ ਮਿਲ ਗਿਆ ਹੈ ।

**ਸੁਇਨਾ ਰੁਪਾ[1] ਸੰਚੀਐ[2] ਧਨੁ ਕਾਚਾ[3] ਬਿਖੁ[4] ਛਾਰੁ ॥**
**ਸਾਹੁ ਸਦਾਏ ਸੰਚਿ ਧਨੁ ਦੁਬਿਧਾ[5] ਹੋਇ ਖੁਆਰੁ ॥**
**ਸਚਿਆਰੀ[6] ਸਚੁ ਸੰਚਿਆ ਸਾਚਉ ਨਾਮੁ ਅਮੋਲੁ ॥**
**ਹਰਿ ਨਿਰਮਾਇਲੁ[7] ਊਜਲੋ ਪਤਿ ਸਾਚੀ ਸਚੁ ਬੋਲੁ ॥**
**ਸਾਜਨੁ ਮੀਤੁ ਸੁਜਾਣੁ ਤੂ ਤੂ ਸਰਵਰੁ ਤੂ ਹੰਸੁ ॥**
**ਸਾਚਉ ਠਾਕੁਰੁ ਮਨਿ ਵਸੈ ਹਉ ਬਲਿਹਾਰੀ ਤਿਸੁ ॥**
**ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ ॥**
**ਬਿਖਿਆ[8] ਅੰਮ੍ਰਿਤੁ ਏਕੁ[9] ਹੈ ਬੂਝੈ ਪੁਰਖੁ ਸੁਜਾਣੁ ॥੪੮॥**

ਹੇ ਪੰਡਤ ਜੀ ! ਲੋਕੀ ਵਿਸ਼ੇਸ਼ ਕਰਕੇ ਸੋਨਾ ਚਾਂਦੀ ਹੀ ਇਕਠਾ ਕਰਦੇ ਹਨ, ਪਰ ਇਹ ਧਨ ਹੋਛਾ, ਬੇਕਾਰ ਤੇ ਦੁਖੀ ਕਰਨ ਵਾਲਾ ਧਨ ਹੈ । ਜੋ ਅਜਿਹਾ ਧਨ ਜੋੜ ਕੇ ਆਪਣੇ ਆਪ ਨੂੰ ਸ਼ਾਹ ਅਖਵਾਦੇ ਹਨ, ਉਹ ਮੇਰ ਤੇਰ ਵਿਚ ਪੈ ਕੇ ਦੁਖੀ ਹੁੰਦੇ ਹਨ ।

---

1. ਰੁਪਾ—ਚਾਂਦੀ । 2. ਸੰਚੀਐ—ਜੋੜੀਏ । 3. ਧਨ ਕਾਚਾ—ਹੋਛਾ ਧਨ । 4. ਬਿਖ ਛਾਰੁ—ਤੁਛ ਤੇ ਦੁਖੀ ਕਰਨ ਵਾਲਾ ਵਿਹੁ ਹੈ । 5. ਦੁਬਿਧਾ—ਵਿਤਕਰਿਆਂ ਵਿਚ । 6. ਸਚਿਆਰੀ—ਸਚ [illegible] ਕਰਨ ਵਾਲਿਆਂ ਨੇ । 7. ਨਿਰਮਾਇਲ—ਪਵਿਤਰ । 8. ਬਿਖਿਆ—ਮਾਇਆ । 9. ਏਕੁ—ਸਿਰਫ਼

ਸੱਚ ਦਾ ਵਾਪਾਰ ਕਰਨ ਵਾਲੇ ਵਾਪਾਰੀਆਂ ਨੇ ਸਦਾ ਕਾਇਮ ਰਹਿਣ ਵਾਲਾ ਨਾਮ ਧਨ ਜੋੜਿਆ ਤੇ ਉਸੇ ਨੂੰ ਵਿਹਾਜਿਆ ਹੈ। ਜਿਨ੍ਹਾਂ ਨੇ ਉਜਲ ਤੇ ਪਵਿਤਰ ਪ੍ਰਭੂ ਦੇ ਨਾਮ ਦੀ ਖੱਟੀ ਖੱਟੀ ਹੈ ਉਹਨਾਂ ਨੂੰ ਵਾਹਿਗੁਰੂ ਜੀ ਦੀ ਦਰਗਾਹ ਵਿਚੋਂ ਇੱਜ਼ਤ ਤੇ ਸਤਕਾਰ ਭਰੇ ਮਿਠੇ ਬੋਲ ਮਿਲਦੇ ਹਨ।

ਸੋ ਪੰਡਤ ਜੀ ਤੁਸੀਂ ਆਪਣੀ ਮਨ ਦੀ ਪੱਟੀ ਤੇ ਵਾਹਿਗੁਰੂ ਜੀ ਦਾ ਨਾਮ ਹੀ ਲਿਖੋ ਤੇ ਉਸ ਅਗੇ ਅਰਜ਼ੋਈ ਕਰੋ ਕਿ ਹੇ ਮਾਲਕ ਜੀ, ਤੁਸੀਂ ਸਚੇ ਤੇ ਸਿਆਣੇ ਮਿੱਤਰ ਹੋ, ਤੁਸੀਂ ਹੀ ਜਗਤ ਰੂਪ ਸਾਗਰ ਹੋ ਤੇ ਤੁਸੀਂ ਹੀ ਉਸ ਵਿਚ ਵਸਦੇ ਜੀਵ ਰੂਪੀ ਹੰਸ ਹੋ। ਜਿਨ੍ਹਾਂ ਉਤਮ ਜਨਾਂ ਦੇ ਹਿਰਦੇ ਵਿਚ ਸੱਚਾ ਠਾਕਰ ਵਸਦਾ ਹੈ, ਮੈਂ ਉਹਨਾਂ ਤੋਂ ਸਦਕੇ ਹਾਂ।

ਉਸ ਸਰਬ ਪਾਲ ਗੋਪਾਲ ਨੂੰ ਸਦਾ ਮਨ ਵਿਚ ਵਸਾਓ ਜਿਸ ਨੇ ਮਾਇਆ ਮੋਹਣੀ ਦੇ ਮੋਹ ਵਿਚ ਜਗਤ ਨੂੰ ਲਾਇਆ ਹੋਇਆ ਹੈ। ਜਿਸ ਨੇ ਵੀ ਉਸ ਪ੍ਰਭੂ ਦੀ ਅਸਲੀਅਤ ਨੂੰ ਜ਼ਾਣ ਲਿਆ ਹੈ ਉਸ ਲਈ ਨਾਮ ਤੋਂ ਛੁਟ ਹੋਰ ਕੋਈ ਮਾਇਆ ਨਹੀਂ ਰਹਿੰਦੀ।

**ਖਿਮਾ ਵਿਹੂਣੇ ਖਪਿ ਗਏ ਖੂਹਣਿ[1] ਲਖ ਅਸੰਖ ॥**
**ਗਣਤ ਨ ਆਵੈ ਕਿਉ ਗਣੀ[2] ਖਪਿ ਖਪਿ ਮੁਏ ਬਿਸੰਖ[3] ॥**
**ਖਸਮੁ ਪਛਾਣੈ ਆਪਣਾ ਖੂਲੈ[4] ਬੰਧੁ ਨ ਪਾਇ ॥**
**ਸਬਦਿ ਮਹਲੀ[5] ਖਰਾ ਤੂ ਖਿਮਾ ਸਚੁ ਸੁਖ ਭਾਇ ॥**
**ਖਰਚੁ ਖਰਾ[6] ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ ॥**
**ਮਨਿ ਤਨਿ ਮੁਖਿ ਜਾਪੈ ਸਦਾ ਗੁਣ ਅੰਤਰਿ ਮਨਿ ਧੀਰ ॥**
**ਹਉਮੈ ਖਪੈ ਖਪਾਇਸੀ ਬੀਜਉ ਵਥੁ[7] ਵਿਕਾਰੁ ॥**
**ਜੰਤ ਉਪਾਇ ਵਿਚਿ[8] ਪਾਇਅਨੁ ਕਰਤਾ ਅਲਗੁ[9] ਅਪਾਰੁ ॥੪੯॥**

---

1. ਖੂਹਣਿ—ਖੂਹਣੀਆਂ (ਇਕ ਖੂਹਣੀ ਵਿਚ ੨੧੮੭੦ ਰੱਥ, ੨੧੮੭੦ ਹਾਥੀ, ੬੫੬੧੦ ਘੋੜ ਸਵਾਰ ਅਤੇ ੧੦੯੩੫੦ ਪੈਦਲ ਸਪਾਹੀ ਹੁੰਦੇ ਹਨ। ਭਾਵ ਬੇਅੰਤ ਜੀਵਾਂ ਤੋਂ ਹੈ।) 2. ਕਿਉਂ ਗਣੀ—ਗਿਣੇ ਨਹੀਂ ਜਾ ਸਕਦੇ। 3. ਬਿਸੰਖ—ਅਨ ਗਿਣਤ। 4. ਖੂਲੈ—ਖੁਲ ਜਾਂਦੇ ਹਨ। ਖੂਲੈ ਬੰਧ—ਖੁਲੇ ਦਿਲ ਵਾਲੇ ਹੋ ਜ਼ਾਂਦੇ ਹਨ। 5. ਮਹਲੀ—ਟਿਕਾਣੇ ਤੇ ਟਿਕਿਆ ਹੋਇਆ।

6. ਖਰਾ—ਅਸਲ ਸਰੂਪ ਵਿਚ। 7. ਬੀਜਉ ਵਥ—ਦੂਜੀ ਰਾਸ ਪੂੰਜੀ। 8. ਵਿਚਿ ਪਾਈਅਨ—ਹਉਮੈ ਵਿਚ ਪਾਏ ਹਨ ਉਸ ਪ੍ਰਭੂ ਨੇ। 9. ਅਲਗੁ—ਵਖਰਾ, ਨਿਰਲੇਪ।

ਹੇ ਪੰਡਤ ਜੀ ! ਇਸ ਮੋਮੋਠਗਣੀ ਮਾਇਆ ਦੇ ਅਸਰਾਏ ਵਿਤਕਰੇ ਬਾਜ ਤੇ ਖਿਮਾ ਹੀਨ ਬੇਅੰਤ ਜੀਵ ਖੱਪ ਖੱਪ ਕੇ ਖੁਆਰ ਹੁੰਦੇ ਮਰ ਰਹੇ ਹਨ। ਕਿੰਨੇ ਹਨ ? ਅਨਗਿਣਤ, ਜਿਨ੍ਹਾਂ ਦੀ ਗਿਣਤੀ ਕਰਨ ਦਾ ਕੋਈ ਲਾਭ ਨਹੀਂ ਕਿਉਂਕਿ ਗਿਣਤੀ ਤੋਂ ਪਰ੍ਹੇ ਹਨ।

ਆਪਣੇ ਸਚੇ ਮਾਲਕ ਨੂੰ ਜਾਣ ਲੈਣ ਵਾਲਾ ਸਜਨ ਖੁਲ੍ਹ-ਦਿਲਾ ਹੋ ਜਾਂਦਾ ਹੈ। ਉਸ ਦੀ ਤੰਗ ਦਿਲੀ ਮੁਕ ਜਾਂਦੀ ਹੈ। ਗੁਰ ਸ਼ਬਦ ਵਿਚ ਉਸ ਦਾ ਮਨ ਟਿਕ ਜਾਂਦਾ ਹੈ ਤੇ ਵੱਡੇ ਜਿਗਰੇ ਵਾਲਾ ਹੋ ਜਾਂਦਾ ਹੈ। ਹੇ ਪ੍ਰਭੂ ! ਤੂੰ ਉਸ ਨੂੰ ਸ਼ਾਖਯਾਤ ਦਿਸ ਪੈਂਦਾ ਹੈਂ ਤੇ ਖਿਮਾ ਤੇ ਸੱਚ ਉਸ ਨੂੰ ਆਪ ਮੁਹਾਰੇ ਮਿਲ ਜਾਂਦੇ ਹਨ। ਤੂੰ ਹੀ ਫਿਰ ਉਸ ਦੇ ਜੀਵਨ ਸਫ਼ਰ ਦਾ ਤੋਸ਼ਾ, ਤੇ ਸੁਰਤਿ ਦਾ ਨਿਸ਼ਾਨਾ ਬਣ ਜਾਂਦਾ ਹੈਂ। ਤੂੰ ਆਪ ਹੀ ਉਸ ਦੇ ਸਰੀਰ ਵਿਚ ਸਾਮਰਤੱਖ ਰੂਪ ਵਿਚ ਵਸਣ ਲਗ ਪੈਂਦਾ ਹੈ, ਉਹ ਮਨ, ਬੱਚ, ਕਰਮ ਕਰਕੇ ਤੈਨੂੰ ਹੀ ਸਿਮਰਣ ਲਗ ਪੈਂਦਾ ਹੈ। ਇਸ ਲਈ ਉਸ ਵਿਚ ਸੁਤੇ ਹੀ ਤੇਰੇ ਗੁਣ ਪੈਦਾ ਹੋ ਜਾਂਦੇ ਹਨ ਤੇ ਉਹ ਸੰਤੋਖੀ ਹੋ ਜਾਂਦਾ ਹੈ।

ਨਾਮ ਬਿਨਾਂ ਹੋਰ ਸਾਰੇ ਪਦਾਰਥ ਵਿਕਾਰਵਤੀ ਹਨ ਤੇ ਹਉਮੈ ਵਿਚ ਖਪਾਣ ਵਾਲੇ ਹਨ। ਅਸਚਰਜਤਾ ਇਹ ਹੈ ਕਿ ਕਰਤਾਰ ਨੇ ਜੰਤ ਪੈਦਾ ਕਰਕੇ ਹਉਮੈ ਦੇ ਵਸ ਪਾ ਦਿਤੇ ਹਨ ਤੇ ਬੇਅੰਤ ਤੇ ਬੇਪਰਵਾਹ ਆਪ ਨਿਰਲੇਪ ਹੋ ਬੈਠਾ ਹੈ।

**ਸ੍ਰਿਸਟੇ ਭੇਉ[2] ਨ ਜਾਣੈ ਕੋਇ ॥ ਸ੍ਰਿਸਟਾ[1] ਕਰੈ ਸੁ ਨਿਹਚਉ[3] ਹੋਇ ॥**
**ਸੰਪੈ[4] ਕਉ ਈਸਰੁ[5] ਧਿਆਈਐ ॥ ਸੰਪੈ ਪੁਰਬਿ[6] ਲਿਖੇ ਕੀ ਪਾਈਐ ॥**
**ਸੰਪੈ ਕਾਰਣਿ ਚਾਕਰ ਚੋਰ ॥ ਸੰਪੈ ਸਾਥਿ ਨ ਚਾਲੈ ਹੋਰ ॥**
**ਬਿਨੁ ਸਾਚੇ ਨਹੀਂ ਦਰਗਹ ਮਾਨੁ ॥**
**ਹਰਿ ਰਸੁ ਪੀਵੈ ਛੁਟੈ ਨਿਦਾਨ[7] ॥੫੦॥**

---

1. ਸ੍ਰਿਸਟਾ—ਸਿਰਜਨਹਾਰ। 2. ਭੇਉ—ਭੇਦ। 3. ਨਿਹਚਉ—ਜ਼ਰੂਰ। 4. ਸੰਪੈ—ਧੰਨ। 5. ਈਸਰ—ਪ੍ਰਮਾਤਮਾ। 6. ਪੁਰਬਿ—ਪੂਰਬਲੇ, ਪਿਛਲੇ ਸਮੇਂ ਦੇ, ਪਹਿਲੇ ਕੀਤੇ ਹੋਏ। 7. ਨਿਦਾਨਿ—ਅੰਤ ਨੂੰ। 8. ਹੇਰਤ ਹੇਰਤ—ਵੇਖ ਵੇਖ ਕੇ :

ਹੇ ਪੰਡਤ ਜੀ ! ਕਰਤਾਰ ਜਿਸ ਨੇ ਇਹ ਸਾਰੀ ਰਚਨਾ ਰਚੀ ਹੈ ਦਾ ਭੇਦ ਕੋਈ ਦੂਜਾ ਪਾ ਹੀ ਨਹੀਂ ਸਕਦਾ ਤੇ ਨਾ ਹੀ ਕੋਈ ਉਸ ਦੀ ਰਜ਼ਾ ਵਿਚ ਦਖਲ ਹੀ ਦੇ ਸਕਦਾ ਹੈ। ਕਿਉਂਕਿ ਹੁੰਦਾ ਜ਼ਰੂਰ ਉਹੀ ਕੁਝ ਹੀ ਹੈ ਜੋ ਉਸ ਨੂੰ ਮਨਜ਼ੂਰ ਹੋਵੇ। ਉਸ ਦੀ ਇਹ ਇਕ ਅਦਭੁਤ ਖੇਡ ਹੈ ਕਿ ਮਨੁਖ ਆਮ ਤੌਰ ਤੇ ਪ੍ਰਮਾਤਮਾ ਨੂੰ ਧਨ ਦੀ ਖ਼ਾਤਰ ਹੀ ਧਿਆਉਂਦਾ ਹੈ ਤੇ ਪਹਿਲੀ ਕੀਤੀ ਹੋਈ ਮਿਹਨਤ ਅਨੁਸਾਰ ਇਸ ਨੂੰ ਧਨ ਦੀ ਪ੍ਰਾਪਤੀ ਵੀ ਹੋ ਜਾਂਦੀ ਹੈ। ਇਸ ਧਨ ਦੇ ਕਾਰਨ ਦੂਜਿਆਂ ਦੀ ਨੌਕਰੀ ਵੀ ਸਹੇੜਦਾ ਹੈ। ਧਨ ਪ੍ਰਾਪਤੀ ਲਈ ਚੋਰੀ ਵੀ ਕਰਦਾ ਹੈ ਤੇ ਚੋਰ ਵੀ ਬਣਦਾ ਹੈ, ਪਰ ਇਹ ਧਨ ਫੇਰ ਵੀ ਕਿਸੇ ਨਾਲ ਨਿਭਦਾ ਨਹੀਂ। ਮਰਨ ਦੀ ਦੇਰ ਹੁੰਦੀ ਹੈ ਧਨ ਕਿਸੇ ਦੂਸਰੇ ਦਾ ਹੋ ਜਾਂਦਾ ਹੈ।

ਸਦਾ ਕਾਇਮ ਰਹਿਣ ਵਾਲੇ ਕਰਤਾਰ ਦੇ ਨਾਮ ਤੋਂ ਬਿਨਾਂ ਉਸ ਦੀ ਦਰਗਾਹ ਵਿਚ ਕਦੇ ਮਾਨ ਪ੍ਰਾਪਤ ਨਹੀਂ ਹੁੰਦਾ। ਜੋ ਮਨੁਖ ਵਾਹਿਗੁਰੂ ਦੇ ਨਾਮ-ਰਸ ਨੂੰ ਪੀਂਦਾ ਹੈ ਉਹ ਇਸ ਮਾਯਕ ਧਨ ਦੇ ਮੋਹ ਤੋਂ ਅੰਤ ਨੂੰ ਬਚ ਜਾਂਦਾ ਹੈ।

**ਹੇਰਤ ਹੇਰਤ[8] ਹੇ ਸਖੀ ਹੋਇ ਰਹੀ ਹੈਰਾਨੁ ॥**
**ਹਉ ਹਉ ਕਰਤੀ[1] ਮੈ ਮੁਈ ਸਬਦਿ[2] ਰਵੈ ਮਨਿ[3] ਗਿਆਨੁ ॥**
**ਹਾਰ ਡੋਰ ਕੰਕਨ[5] ਘਣੇ ਕਰਿ ਥਾਕੀ ਸੀਗਾਰੁ ॥**
**ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥**
**ਨਾਨਕ ਗੁਰਮੁਖਿ ਪਾਇਐ ਹਰਿ ਸਿਉ ਪ੍ਰੀਤਿ ਪਿਆਰ ॥**
**ਹਰਿ ਬਿਨੁ ਕਿਨਿ[6] ਸੁਖੁ ਪਾਇਆ ਦੇਖਹੁ ਮਨਿ ਬੀਚਾਰਿ[7] ॥**
**ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ ॥**
**ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਆਧਾਰੁ[8] ॥੫੧॥**

---

1. ਕਰੰਤੀ—ਕਰਨ ਵਾਲੀ। 2. ਸਬਦਿ—ਸਬਦ ਵਿਚ। 3. ਮਨਿ—ਮਨ ਵਿਚ। 4. ਗਿਆਨੁ—ਪ੍ਰਭੂ ਨਾਲ ਜਾਣ ਪਛਾਣ। 5. ਕੰਕਨ—ਕੰਙਣ। 6. ਕਿਨਿ—ਕਿਸੇ ਨੇ ਵੀ ਨਹੀਂ। 7, ਬੀਚਰਿ—ਵਿਚਾਰ ਕੇ। 8. ਆਧਾਰ—ਆਸਰਾ।

ਹੇ ਸਖੀ ! ਵੇਖ ਕਿਹਾ ਅਚੰਭਾ ਹੈ। ਮੇਰੀ ਮੈ ਮੈ ਕਰਨ ਦੀ ਵਾਦੀ ਮਿਟ ਗਈ ਹੈ। ਮੇਰੇ ਮਨ ਵਿਚ ਹੁਣ ਹਉਂ ਹਉਂ ਦੀ ਥਾਵੇਂ ਗੁਰ ਸ਼ਬਦਿ ਵਸ ਗਿਆ ਹੈ ਤੇ ਸੁਰਤਿ ਸ਼ਬਦ ਵਿਚ ਜੁੜ ਗਈ ਹੈ ਤੇ ਵਾਹਿਗੁਰੂ ਜੀ ਨਾਲ ਮੇਰੀ ਜਾਣ ਪਛਾਣ ਬਣ ਗਈ ਹੈ।

ਮੈਂ ਬਹੁਤੇਰੇ ਧਾਰਮਕ ਕਰਮ ਕਾਂਡ ਕਰਕੇ ਹਾਰ ਥਕੀ, ਬੇਰੂਨੀ ਕੰਙਣ ਕੰਠੇ, ਹਾਰ ਆਦਿ ਗਹਿਣੇ ਪਾ ਪਾ ਸ਼ਿੰਗਾਰ ਲਾਏ ਭਾਵ ਦਿਖਾਵੇ ਦੇ ਕਰਮ ਧਰਮ ਕੀਤੇ, ਪਰ ਪ੍ਰਭੂ ਮੇਲ ਦਾ ਸੁਖ ਸਵਾਦ ਪ੍ਰਾਪਤ ਨਾ ਹੋ ਸਕਿਆ ਹੁਣ ਜਦੋਂ ਹਉਮੈ ਮੁਕੀ ਪ੍ਰੀਤਮ ਪ੍ਰਭੂ ਨੂੰ ਮਿਲ ਕੇ ਪਰਮ ਸੁਖ ਹੋਇਆ ਹੈ। ਉਸ ਦੇ ਗੁਣ ਹੁਣ ਮੇਰੇ ਅੰਦਰ ਵਸ ਗਏ ਹਨ ਤੇ ਅਮਲਾ ਰਾਹੀਂ ਪ੍ਰਗਟ ਹੋ ਕੇ ਮੈਨੂੰ ਸ਼ਿੰਗਾਰ ਰਹੇ ਹਨ। ਬੱਸ ਉਸ ਦੇ ਸਮੁਚੇ ਗੁਣਾਂ ਦਾ ਹਾਰ ਹੀ ਮੇਰਾ ਵਾਸਤਵਿਕ ਸ਼ਿੰਗਾਰ ਹੈ ਕਿਸੇ ਹੋਰ ਸਜਾਵਟ ਦੀ ਹੁਣ ਲੋੜ ਨਹੀਂ ਰਹੀ।

ਹੇ ਨਾਨਕ ! ਇਹ ਪ੍ਰੀਤਮ ਪ੍ਰਭੂ ਨਾਲ ਪਿਆਰ ਸਤਿਗੁਰੂ ਜੀ ਦੇ ਰਾਹੀਂ ਪ੍ਰਾਪਤ ਹੋ ਸਕਦਾ ਹੈ। ਇਸ ਸਚਾਈ ਨੂੰ ਬੇਸ਼ਕ ਕੋਈ ਵਿਚਾਰ ਕੇ ਵੇਖ ਲਵੇ। ਉਸ ਨੂੰ ਉਸ ਦਾ ਆਪਣਾ ਤਜਰਬਾ ਹੀ ਦਸ ਦੇਵੇਗਾ ਕਿ ਪ੍ਰਭੂ ਮੇਲ ਬਿਨਾ ਕਿਸੇ ਨੂੰ ਸੁਖ ਪ੍ਰਾਪਤ ਨਹੀਂ ਹੋ ਸਕਦਾ।

ਸੋ ਪੰਡਤ ਜੀ ! ਜੇ ਕਰ ਤੁਸੀਂ ਵੀ ਸਚੇ ਸੁਖ ਦੇ ਜਾਚਕ ਹੋ ਤਾਂ ਪ੍ਰਭੂ ਦਾ ਨਾਮ ਹੀ ਪੜ੍ਹੋ, ਇਸੇ ਦੀ ਵਿਚਾਰ ਕਰੋ ਤੇ ਉਸੇ ਨਾਲ ਪਿਆਰ ਪਾਵੋ। ਜੀਭ ਰਾਹੀਂ ਉਸ ਦਾ ਨਾਮ ਜਪੋ, ਮਨ ਰਾਹੀਂ ਉਸ ਦਾ ਨਾਮ ਸਿਮਰੋ ਤੇ ਪ੍ਰਭੂ ਦਾ ਨਾਮ ਹੀ ਆਪਣੀ ਜ਼ਿੰਦਗੀ ਦਾ ਆਸਰਾ ਬਣਾਓ।

**ਲੇਖ[1] ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥**
**ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ[2] ਧਾਰਿ ॥**
**ਕਰਤੇ ਹਥਿ ਵਡਿਆਈਆ[3] ਬੂਝਹੁ ਗੁਰ ਬੀਚਾਰਿ ॥**
**ਲਿਖਿਆ[4] ਫੇਰਿ[5] ਨ ਸਕੀਐ ਜਿਉ ਭਾਵੀ ਤਿਉ ਸਾਰਿ[6] ॥**

---

1. ਲੇਖ—ਹਉਮੈ ਅਧੀਨ ਕੀਤੇ ਕਰਮਾਂ ਦੇ ਸੰਸਕਾਰ। 2. ਪਗੁ ਧਾਰਿ—ਹਿਰਦੇ ਵਿਚ ਚਰਨ ਪਾਂਦਾ ਹੈ ਭਾਵ ਨਿਵਾਸ ਕਰਦਾ ਹੈ। 3. ਵਡਿਆਈਆਂ—ਗੁਣ ਗਾਉਣੇ। 4. ਲਿਖਿਆ—ਲਿਖੇ ਲੇਖ। 5. ਫੇਰਿ ਨਾ ਸਕੀਐ—ਮੋੜ ਜਾਂ ਉਲਟਾ ਨਾ ਸਕਣਾ। 6. ਸਾਰਿ—ਸੰਭਾਲ।

**ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ ॥**
**ਮਨਮੁਖ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰਿ ॥**
**ਜਿ[7] ਪੁਰਖੁ ਨਦਰਿ ਨ ਆਵਈ**
**ਤਿਸ ਕਾ ਕਿਆ ਕਰਿ ਕਿਹਾ ਜਾਇ ॥**
**ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ ॥੫੨॥**

ਹੇ ਸਖੀ ! ਸਾਡੇ ਹਉਮੈ ਸਹਿਤ ਕੀਤੇ ਕਰਮਾਂ ਦੇ ਸੰਸਕਾਰ ਕਰਤਾਰ ਨੇ ਸਾਡੇ ਮਥੇ ਤੇ ਲਿਖ ਦਿਤੇ ਹਨ। ਉਹੁ ਸਾਡੀ ਚਤਰਾਈ ਯਾ ਯਤਨਾਂ ਨਾਲ ਨਹੀਂ ਮਿਟ ਸਕਦੇ। ਇਹ ਤਦੋਂ ਹੀ ਮਿਟਦੇ ਹਨ ਜਦੋਂ ਹਉਮੈ ਦਾ ਸਬੰਧ ਬਣਾਨ ਵਾਲਾ ਤੇ ਲੇਖਾਂ ਦਾ ਬਿਧਾਤਾ ਕਰਤਾਰ, ਮਿਹਰ ਕਰਕੇ ਸਾਡੇ ਅੰਦਰ ਆ ਵਸੇ।

ਕਰਤਾਰ ਨੇ ਗੁਣ ਗਾਉਣ ਦੀ ਦਾਤ ਆਪਣੇ ਪਾਸ ਹੀ ਰਖੀ ਹੈ। ਗੁਰਸ਼ਬਦ ਦੀ ਵਿਚਾਰ ਵਿਚ ਮਨ ਜੋੜਨ ਦਾ ਜਤਨ ਕਰੀਏ ਤਾਂ ਇਸ ਗੱਲ ਦੀ ਸਮਝ ਆ ਜਾਵੇਗੀ।

ਹਉਮੈ ਅਨੁਸਾਰ ਉਭਰੇ ਸੰਸਕਾਰ ਸਾਡੇ ਮਨ ਵਿਚ ਉਕਰੇ ਜਾਂਦੇ ਹਨ ਉਹੁ ਸਾਡੀ ਆਪਣੀ ਚਤਰਾਈ ਨਾਲ ਬਦਲੇ ਨਹੀਂ ਜਾ ਸਕਦੇ ਤਾਂ ਤੇ ਹੇ ਪ੍ਰਭੂ ! ਤੂੰ ਆਪ ਹੀ ਸਾਡੀ ਸੰਭਾਲ ਕਰ। ਇਹ ਗੱਲ ਹੇ ਨਾਨਕ ! ਅਸਾਂ ਚੰਗੀ ਤਰ੍ਹਾਂ ਵਿਚਾਰ ਕੇ ਵੇਖ ਲਈ ਹੈ ਕਿ ਤੇਰੀ ਕ੍ਰਿਪਾ ਦ੍ਰਿਸ਼ਟੀ ਨਾਲ ਹੀ ਸੁਖ ਹਾਸਲ ਹੁੰਦਾ ਹੈ।

ਆਪਣੇ ਮਨ ਪਿਛੇ ਤੁਰਨ ਵਾਲੇ ਮਨੁੱਖ ਹਉਮੈ ਦੇ ਗੇੜ ਵਿਚ ਫੱਸ ਜਾਂਦੇ ਹਨ ਤੇ ਦੁਖੀ ਹੁੰਦੇ ਹਨ। ਉਹ ਹੀ ਬਚਦੇ ਹਨ ਜੋ ਗੁਰਸ਼ਬਦ ਦੀ ਵਿਚਾਰ ਵਿਚ ਮਨ ਜੋੜਨ। ਮਨੁੱਖ ਦੀ ਚਤਰਾਈ ਤਾਂ ਤੱਦ ਚਲੇ ਜੇਕਰ ਉਹੁ ਬੈਰੂਨੀ ਅੱਖਾਂ ਨਾਲ ਦਿਸ ਸਕੇ। ਆਪਣੀ ਚਤਰਾਈ ਨਾਲ ਉਸ ਦੇ ਗੁਣ ਵੀ ਗਾਏ ਨਹੀਂ ਜਾ ਸਕਦੇ। ਸੋ ਮੈਂ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ ਜਿਸ ਨੇ ਪ੍ਰਭੂ ਨੂੰ ਮੇਰੇ ਹਿਰਦੇ ਵਿਚ ਵਿਖਾ ਦਿਤਾ ਹੈ।

---

7. ਜਿ ਪੁਰਖੁ—ਜਿਹੜਾ ਪ੍ਰਭੂ ਵਿਆਪਕ ਹੈ।

ਪਾਧਾ ਪੜਿਆ ਆਖੀਐ[1] ਬਿਦਿਆ ਬਿਚਰੈ[2] ਸਹਜਿ[3] ਸੁਭਾਇ ॥
ਬਿਦਿਆ ਸੋਧੈ[4] ਤਤ[5] ਲਹੈ ਰਾਮ ਨਾਮ ਲਿਵ ਲਾਇ ॥
ਮਨਮੁਖੁ ਬਿਦਿਆ ਬਿਕ੍ਰਦਾ[6] ਬਿਖੁ ਖਟੇ ਬਿਖੁ ਖਾਇ ॥
ਮੂਰਖੁ ਸਬਦੁ ਨ ਚੀਨਈ[7] ਸੂਝ ਬੂਝ ਨਹ ਕਾਇ[8] ॥੫੩॥

ਪੰਡਤ ਜੀ ! ਦਰਅਸਲ ਉਸ ਪਾਂਧੇ ਨੂੰ ਵਿਦਵਾਨ ਕਹਿਆ ਜਾਂਦਾ ਹੈ ਜੋ ਵਿਦਿਆ ਪੜ੍ਹੇ ਸ਼ਾਂਤ-ਸੁਭਾਅ ਹੋ ਕੇ ਜੀਵਨ ਬਤੀਤ ਕਰੇ । ਜੋ ਸਜਨ ਵਿਦਿਆ ਪੜ੍ਹਕੇ ਆਪਣੇ ਅਸਲੇ ਨੂੰ ਜਾਣਨ ਪਛਾਣਨ ਦੀ ਵਿਚਾਰ ਗ੍ਰਹਿਨ ਕਰ ਲੈਂਦਾ ਹੈ ਤੇ ਆਪਣੀ ਸੁਰਤਿ ਵਾਹਿਗੁਰੂ ਜੀ ਦੇ ਨਾਮ ਸਿਮਰਨ ਵਿਚ ਜੋੜਦਾ ਹੈ ਉਹ ਆਪਣੇ ਜੀਵਨ ਮਨੋਰਥ ਨੂੰ ਹਾਸਲ ਕਰ ਲੈਂਦਾ ਹੈ। ਪਰ ਜੋ ਮਨੁਖ ਆਪਣੇ ਮਨ ਦੇ ਕਹੇ ਲਗ ਕੇ ਜੀਵਨ ਰਾਹ ਤੇ ਤੁਰਦਾ ਹੈ ਉਹੋ ਤਾਂ ਵਿਦਿਆ ਵੇਚਦਾ ਹੈ। (ਉਸ ਲਈ ਵਿਦਿਆ ਕੇਵਲ ਇਕ ਉਪਜੀਵਕਾ ਦਾ ਸਾਧਨ ਹੀ ਹੈ) ਅਜਿਹਾ ਕਰਨ ਨਾਲ ਉਹ ਆਪਣੀ ਆਤਮਕ ਮੌਤ ਨੂੰ ਸਦੇ ਦੇਂਦਾ ਹੈ ਕਿਉਂਕਿ ਉਹ ਇਸ ਰਾਹੀਂ ਮਾਇਆ ਰੂਪੀ ਜ਼ਹਿਰ ਹੀ ਵਿਹਾਜਦਾ ਤੇ ਖਟਦਾ ਕਮਾਂਦਾ ਹੈ। ਉਹ ਮੂਰਖ ਸ਼ਬਦ ਨੂੰ ਨਾ ਪਛਾਣਦਾ ਹੈ ਤੇ ਨਾ ਉਸਨੂੰ ਸ਼ਬਦ ਦੀ ਕੋਈ ਸੁਧ ਬੁਧ ਹੀ ਹੋਂਦੀ ਹੈ।

ਪਾਧਾ ਗੁਰਮੁਖਿ[9] ਆਖੀਐ ਚਾਟੜਿਆ[10] ਮਤਿ ਦੇਇ ॥
ਨਾਮੁ ਸਮਾਲਹੁ[11] ਨਾਮੁ ਸੰਗਰਹੁ[12] ਲਾਹਾ ਜਗ ਮਹਿ ਲੇਇ ॥
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ[13] ॥

---

1 ਆਖੀਐ—ਕਿਹਾ ਜਾਂਦਾ ਹੈ । 2 ਬਿਚਰੈ—ਵਿਚਰਦਾ ਹੈ । 3 ਸਹਿਜ ਸੁਭਾਇ—ਸ਼ਾਂਤ ਸੁਭਾਅ ਹੋਕੇ । 4 ਸੋਧੈ—ਸੋਧਦਾ ਹੈ । 5 ਤੱਤ—ਜੀਵਨ ਦਾ ਅਸਲ ਮਨੋਰਥ । 6 ਬਿਕ੍ਰਦਾ—ਵੇਚਦਾ ਹੈ । 7 ਚੀਨਈ—ਸਮਝਦਾ ਹੈ। 8 ਕਾਇ—ਕੋਈ ਭੀ।

9 ਗੁਰਮੁਖਿ—ਗੁਰੂ ਦੇ ਸਨਮੁਖ । 10 ਚਾਟੜਿਆਂ—ਸ਼ਗਿਰਦਾਂ ਨੂੰ । 11 ਸਮਾਲਹੁ—ਚੇਤੇ ਕਰੋ । 12 ਸੰਗਰਹੁ—ਇਕੱਠਾ ਕਰੋ । 13 ਸਾਰੁ—ਸ੍ਰੇਸ਼ਟ

**ਨਾਨਕ ਸੋ ਪੜਿਆ ਸੋ ਪੰਡਿਤ ਬੀਨਾ[1]**
**ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥੧॥**

ਹੇ ਪੰਡਤ ਜੀ ! ਉਹੀ ਪਾਂਧਾ ਗੁਰਮੁਖਿ ਕਿਹਾ ਜਾ ਸਕਦਾ ਹੈ ਜੋ ਵਾਸਤਵਿਕ ਨਫ਼ਾ ਖਟਦਾ ਹੈ ਤੇ ਆਪਣੇ ਸ਼ਾਗਿਰਦਾਂ ਨੂੰ ਵਾਹਿਗੁਰੂ ਜੀ ਦੇ ਨਾਮ ਜਪਣ ਤੇ ਨਾਮ ਧਨ ਇਕੱਤ੍ਰ ਕਰਨ ਦੀ ਪੜ੍ਹਾਈ ਪੜ੍ਹਾਂਦਾ ਹੈ ।

ਵਾਹਿਗੁਰੂ ਮਾਲਕ ਦਾ ਦਿਲ ਵਿਚ ਵੱਸ ਜਾਣਾ ਦਰਅਸਲ ਸੱਚੀ ਪੱਟੀ ਹੈ । ਪਾਂਧੇ ਨੂੰ ਇਹੋ ਪੱਟੀ ਚਾਟੜਿਆਂ ਨੂੰ ਪੜ੍ਹਾਣੀ ਚਾਹੀਦੀ ਹੈ । ਹਿਰਦੇ ਨੂੰ ਪ੍ਰਭੂ ਦਾ ਨਿਵਾਸ ਅਸਥਾਨ ਬਣਾਨ ਲਈ, ਸਤਿਗੁਰੂ ਦਾ ਉਤਮ ਸ਼ਬਦ ਪੜ੍ਹਨਾ ਚਾਹੀਦਾ ਹੈ । ਹੇ ਨਾਨਕ ! ਵਿਦਵਾਨ ਕੇਵਲ ਉਹੀ ਸਜਨ ਹੈ ਤੇ ਉਸੇ ਨੂੰ ਪੰਡਿਤ ਤੇ ਸਿਆਣਾ ਕਿਹਾ ਜਾ ਸਕਦਾ ਹੈ ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਸਿਮਰਨ ਵਸਦਾ ਹੈ ਤੇ ਜੋ ਅੰਦਰ ਬਾਹਰਿ ਪ੍ਰਭੂ ਨੂੰ ਹੀ ਵਸਿਆ ਦੇਖਦਾ ਹੈ ।

—ਇਤੀ—

**ਨੋਟ**—(੧) ਅਰਥ ਕਰਨ ਲਗਿਆਂ ਨਿਰਾਪੁਰਾ ਟੀਕਾਕਾਰੀ ਨੂੰ ਮੁਖ ਨਹੀਂ ਰਖਿਆ ਗਿਆ । ਭਾਵ ਸਮਝਾਉਣ ਦਾ ਯਤਨ ਹੀ ਕੀਤਾ ਗਿਆ ਹੈ ।

(੨) ਬਾਣੀ ਵਿਚ ਪਾਂਧੇ ਤੇ ਪੱਟੀ ਸ਼ਬਦਾਂ ਦਾ ਵਾਰ ਵਾਰ ਆਉਣਾ ਇਹ ਗਲ ਸਪਸ਼ਟ ਕਰ ਦੇਂਦਾ ਹੈ ਕਿ ਉਪਦੇਸ਼ ਉਸ ਪਾਂਧੇ ਨੂੰ ਦਿਤਾ ਗਿਆ ਸੀ । ਜੋ ਪਟੀ ਤੇ ਲਿਖਦਾ ਤੇ "ਓਅੰ ਨਮਹ" ਸੀ ਪਰ ਨਮਸਕਾਰ 'ਓਅੰਕਾਰ' ਲਿੰਗ ਨੂੰ ਕਰਨ ਦੀ ਸਿਖਿਆ ਦੇਂਦਾ ਸੀ ।

1. ਬੀਨਾ—ਸਿਆਣਾ ।

# ਗੁਰਦੁਆਰਾ ਤੇ ਪ੍ਰਬੰਧ

ਇਸ ਅਸਥਾਨ ਤੇ ਪੰਥ ਦੇ ਪ੍ਰਸਿਧ ਵਿਦਵਾਨ ਤੇ ਗੁਰਮਤਿ ਦੇ ਉਚ ਕੋਟੀ ਦੇ ਪਰਚਾਰਕ ਗਿਆਨੀ ਸੰਤ ਸਿੰਘ ਜੀ ਮਸਕੀਨ ਦੇ ਉਦਮ ਤੇ ਪ੍ਰੇਰਨਾ ਦੇ ਸਦਕੇ ਇਕ ਆਲੀਸ਼ਾਨ ਗੁਰਦੁਆਰਾ ਬਣ ਚੁਕਾ ਹੈ। ਪ੍ਰਬੰਧ ਮਸਕੀਨ ਜੀ ਦੀ ਸਰਪ੍ਰਸਤੀ ਹੇਠ ਬਣੀ ਸਥਾਨਕ ਕਮੇਟੀ ਜਿਸਦੇ ਮੁਖੀ ਸ: ਪ੍ਰਮੇਸ਼ਰਾ ਸਿੰਘ ਜੀ (ਇੰਦੌਰ) ਤੇ ਸ: ਜੋਗਿੰਦਰ ਸਿੰਘ ਜੀ (ਵਾਸਨ) ਹਨ, ਕਰ ਰਹੀ ਹੈ। ਹਰ ਸਾਲ ਤਿੰਨ ਦਿਨ ਲਈ ਇਕ ਗੁਰਮਤਿ ਸਮਾਗਮ ਮਸਕੀਨ ਜੀ ਦੇ ਉਦਮ ਨਾਲ ਕੀਤਾ ਜਾਂਦਾ ਹੈ । ਜਿਸ ਵਿਚ ਉੱਚ ਕੋਟੀ ਦੇ ਕੀਰਤਨੀਏ ਤੇ ਪ੍ਰਚਾਰਕ ਗੁਰਮਤਿ ਦਾ ਪ੍ਰਚਾਰ ਕਰਦੇ ਹਨ।

ਆਏ ਯਾਤਰੂਆਂ ਦੀ ਭੋਜਨ ਆਦਿ ਲਈ ਯਥਾ ਯੋਗ ਸੇਵਾ ਕੀਤੀ ਜਾਂਦੀ ਹੈ।

ਸਮਾਗਮ ਦੇ ਦਿਨਾਂ ਵਿਚ ਦੋਵੇਂ ਵਕਤ ਗੁਰੂ ਦਾ ਅਤੁਟ ਚਲਦਾ ਹੈ ।

ਬਿਲਡਿੰਗ ਦੀ ਉਸਾਰੀ ਅਜੇ ਵੀ ਚਲ ਰਹੀ ਹੈ।

ਜੇਕਰ ਸਿਖ ਸੰਗਤਾਂ ਦਾ ਧਿਆਨ ਇਸ ਇਤਿਹਾਸਕ ਸਥਾਨ ਵੱਲ ਰਿਹ ਤਾਂ ਇਕ ਦਿਨ ਮੱਧ ਭਾਰਤ ਦਾ ਇਕ ਮਹਾਨ ਪ੍ਰਚਾਰ ਕੇਂਦਰ ਬਣ ਜਾਵੇਗਾ।

## ਓਅੰਕਾਰ

ਇਹ ਦਿੱਸੇ ਜੋ ਤਾਣਾ ਤਣਿਆ ॥
ਇਹ ਸੱਭ ਓਅੰਕਾਰ ਤੋਂ ਬਣਿਆ ॥
ਓਅੰਕਾਰ ਰਵਿਆ ਸਭ ਅੰਦਰ ॥
ਹਰ ਘਟ ਓਅੰਕਾਰ ਦਾ ਮੰਦਰ ॥
ਦਹਿ ਦਿਸ ਓਅੰਕਾਰ ਦੀ ਜੋਤੀ ॥
ਹਰ ਸ਼ੈ ਹੈ ਉਸ ਨਾਲ ਪਰੋਤੀ ॥
ਓਅੰਕਾਰ ਬਿਨ ਨਹੀਂ ਕੋਈ ਹੋਰ ॥
ਚਿਤਵਨ ਸਾਧ ਧਿਆਂਦੇ ਚੋਰ ॥

**ਜੈ ਸਿੰਘ ਜ਼ਗਲ (ਕਾਨ੍ਹਪੁਰੀ)**



# ਏਸੇ ਕਲਮ ਤੋਂ

| | |
|---|---|
| ਹੀਰਿਆਂ ਦੇ ਹਾਰ | ਕਵਿਤਾ |
| ਚਾਰ ਵਾਰਾਂ | ਕਵਿਤਾ |
| ਗੁਰਧਾਮ ਦਰਸ਼ਨ | ਇਤਿਹਾਸਕ |
| ਹੇਮ ਕੁੰਟ | ਇਤਿਹਾਸਕ |
| ਕੌਡਾ ਰਾਖਸ਼ | ਇਤਿਹਾਸਕ |
| ਵਾਹਿਗੁਰੂ ਚਮਤਕਾਰ | ਦਾਰਸ਼ਨਿਕ |
| ਗੁਰਮਤਿ ਵਿਚਾਰਧਾਰਾ | ਦਾਰਸ਼ਨਿਕ |
| ਨਵਿਨਿਧ ਨਾਮੁ | ਦਾਰਸ਼ਨਿਕ |
| ਓਅੰਕਾਰ ਦਰਸ਼ਨ | ਦਾਰਸ਼ਨਿਕ |

## ਮਿਲਨ ਦੇ ਪਤੇ–


(੧) ਨੈਸ਼ਨਲ ਬੁਕ ਸ਼ਾਪ, ਚਾਂਦਨੀ ਚੌਕ, ਦਿੱਲੀ
(੨) ਸਿੰਘ ਬਰਦਰਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ
(੩) ਭਗਤ ਸਿੰਘ ਹੀਰਾ ੨੨/੨੧ ਬੀ. ਤਿਲਕ ਨਗਰ,
ਨਵੀਂ ਦਿੱਲੀ ੧੧੦੦੧੮ ਫੋਨ ਨੰ: ੩੯੨੬੧੩